ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 109 ਸਾਲ 10 6 ਜਨਵਰੀ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 – 6 ਸਤੰਬਰ 1901

ਅੰਦਰ ਪੜ੍ਹੋ ਸੰਪਾਦਕੀ

ਸਿੱਖਾਂ ਦੀ 7 ਦਹਾਕਿਆਂ ਤੋਂ ਲਗਾਤਾਰ ਕੀਤੀ ਜਾਂਦੀ ਦਿਲੀ ਅਰਦਾਸ ਪੂਰੀ ਹੋਈ। ਅਕਾਲ ਪੁਰਖ ਵਾਹਿਗੁਰੂ ਨੇ ਆਪਣੀ ਮਿਹਰ ਸਦਕਾ ਕਰਤਾਰਪੁਰ ਦਾ ਲਾਂਘਾ ਖੁਲ੍ਹਵਾ ਦਿੱਤਾ ਹੈ। ਸਾਨੂੰ ਸਮੂਹ ਸਾਧ ਸੰਗਤ ਨੂੰ ਵਾਹਿਗੁਰੂ ਦਾ 'ਕੋਟਿ ਕੋਟਿ ਧੰਨਵਾਦਿ' ਹੁਣ ਉਸੇ ਅਰਦਾਸ ਦੀ ਥਾਂ ਜੋੜ ਲੈਣਾ ਚਾਹੀਦਾ ਹੈ ...!

## ਕੌਮ ਦੀ ਪੂਰੀ ਹੋਈ ਅਰਦਾਸ

70 ਸਾਲਾਂ ਤੋਂ ਕਰ ਰਹੀ ਸਿੱਖ ਕੌਮ ਦੀ ਪੂਰੀ ਹੋਈ ਅਰਦਾਸ।
ਵਿਛੜੇ ਹੋਏ ਗੁਰਧਾਮਾਂ ਦੇ ਦਰਸ਼ਨਾਂ ਦੀ ਬੱਝ ਗਈ ਏ ਆਸ।

ਖੋਲਣ ਲਈ ਲਾਂਘਾ ਕਰਤਾਰਪੁਰ ਦਾ ਬਹੁੜਿਆ ਹੈ ਆਪ ਕਰਤਾਰ।
ਹੁਣ ਖੁਲ੍ਹੇ ਦਰਸ਼ਨ ਦੀਦਾਰੇ ਹੋਣਗੇ ਸੱਚਾ ਨਾਨਕ ਦਾ ਦਰਬਾਰ।

ਅਰਦਾਸ ਵਿੱਚ ਹੁਣ ਜੋੜ ਲਈਏ ਅਕਾਲ ਪੁਰਖ ਦਾ ਧੰਨਵਾਦਿ।
ਅਰਦਾਸ ਕਰੀਏ ਨਿੱਤ ਧੰਨਵਾਦਿ ਦੀ ਬਿਨਾ ਹੁਣ ਕਿਸੇ ਵਿਵਾਦ।

ਕਰਵਾਉਣ ਵਾਲਾ ਉਹ ਆਪ ਹੈ ਪਰ ਮਨੁਖਾਂ ਦੇ ਹੱਥਾਂ ਨਾਲ।
ਸ਼ੁਕਰਾਨਾ ਉਸੀ ਦਾ ਹੈ ਬਣਦਾ, ਦਿਲਾਂ ਵਿੱਚ ਰੱਖੋ ਸੰਭਾਲ।

ਪਰ ਸਿਆਸੀ ਲੀਡਰਾਂ ਦੀ ਸੋਚ ਤਾਂ ਹੈ ਸਿੱਖ ਭਾਈਚਾਰੇ ਤੋਂ ਵੱਖ।
ਸਿਹਰਾ ਲੀਡਰਾਂ ਦੇ ਸਿਰਫ ਬੰਨ੍ਹਣ ਲਈ ਦਸਦੇ ਸਾਰੇ ਆਪਣਾ ਪੱਖ।

ਜਾਨਣਹਾਰਾ ਆਪ ਹੀ ਸਭ ਕੁਝ ਜਾਣਦਾ, ਦੱਸਣ ਦੀ ਨਹੀਂ ਲੋੜ।
ਹਾੜਾ ਰੱਬ ਦੇ ਵਾਸਤੇ ਲੀਡਰੋ, ਇਸ ਤੇ ਸਿਆਸਤ ਕਰੋ ਨਾ ਹੋਰ।

ਖੁਸ਼ੀਆਂ ਨਾਲ ਸਿੱਖ ਭਾਈਚਾਰੇ ਦੇ ਵਾਹਿਗੁਰੂ ਨੇ ਦਿਤੀ [illegible]।
ਕਲੌੜੀਏ ਦਰਸ਼ਨਾਂ ਲਈ ਜ਼ਰੂਰ ਹੀ ਜਾਵਣਾ ਨਾਨ[illegible]ਰ।

*ਪ੍ਰਿੰ: ਨਸੀਬ ਸਿੰਘ 'ਸੇਵਕ'*
*9465216530*



ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਸੱਚ ਸੁਣਾਇਸੀ


ਰਣਜੀਤ ਸਿੰਘ ਆਜ਼ਾਦ ਕਾਂਝਲਾ
09464697781


ਪ੍ਰਿੰ: ਨਸੀਬ ਸਿੰਘ ਸੇਵਕ
9465216530

## ਸਰਬੰਦਾਨੀ ਦਸ਼ਮੇਸ਼ ਪਿਤਾ ਜੀ

ਕੁੱਖ ਸੁਲੱਖਣੀ ਕਹਾਣੀ, ਯੋਧਾ ਪੁੱਤ ਜੰਮਿਆ।
ਨੂਰੀ ਮੁਖ 'ਤੇ ਜਲੌਅ, ਜਾਊ ਜ਼ੁਲਮ ਥੰਮਿਆ।
ਕਰਤਬੀਂ ਥੀਂ ਕਹਿਲਾਇਆ-ਰਹਿਬਰ ਇਨਸਾਨ।
ਓ ਪੁੱਤਰਾਂ ਦੇ ਦਾਨੀ! ਹੈ ਲੱਖ-ਲੱਖ ਪ੍ਰਣਾਮ...!!
ਛੋਟੀ ਆਯੂ ਵਿੱਚ, ਡਾਢੀ ਕਿਰਤ ਕਮਾ ਲਈ!
ਪਿਤਾ ਤੋਰ ਕੇ ਦਿੱਲੀ, ਡੁੱਬਦੀ ਹਿੰਦ ਬਚਾ ਲਈ!
ਚੌਂਕ ਚਾਂਦਨੀ 'ਚ ਕੀਤਾ, ਪਿਤਾ ਸੀਸ ਕੁਰਬਾਨ...!!
ਜ਼ੁਲਮ ਨਾਲ ਲੈ ਟੱਕਰ, ਕੀਤਾ ਕੰਸਾਂ ਦਾ ਸੰਘਾਰ!
ਪੰਥ ਖਾਲਸਾ ਸਜਾ ਕੇ, ਬਣਾਇਆ ਸਿੰਘ ਸਰਦਾਰ!
ਜ਼ੁਲਮ ਦੇ ਵਿਰੁੱਧ ਹੱਥ ਫੜੀ ਹੈ ਕਿਰਪਾਨ...!!
ਨਦੀ ਸਰਸਾ ਕਿਨਾਰੇ, ਗਿਆ ਖਿੰਡ ਪਰਿਵਾਰ!
ਗੁੰਥ ਵਿਛੜੇ ਪਿਆਰੇ, ਹੋਏ ਸਦਮੇ ਅਪਾਰ!
ਪਾਸ ਕੀਤਾ ਗੁਰਾਂ, ਜੋ ਵੀ ਪਿਆ ਇਮਤਿਹਾਨ...!!
ਪੁੱਤਰ ਅਜੀਤ ਤੇ ਜੁਝਾਰ, ਗੜ੍ਹੀ 'ਚ ਭੇਟ ਹੋ ਗਏ!
ਛੋਟੇ ਜ਼ੋਰਾਵਰ-ਫ਼ਤਿਹ, ਜਿੰਦਾਂ ਨੀਹਾਂ 'ਚ ਖਲੋ ਗਏ!
ਦਿਲੋਂ ਡੋਲਿਆ ਨਾ ਤੂੰ, ਡੋਲ ਗਿਆ ਸੀ ਜਹਾਨ...!!
ਮਾਤਾ, ਪਿਤਾ, ਪੁੱਤ ਵਾਰ, ਜਦ ਦਮਦਮਾ ਸਿਧਾਏ!
ਮਾਤਾ ਸੁੰਦਰੀ ਆ ਪੁੱਛੇ, ਪੁੱਤ ਨਜ਼ਰੀਂ ਨਾ ਆਏ!
ਗੁਰਾਂ ਕਿਹਾ ਤੇਰੀ ਗੋਦ 'ਚ ਤਾਂ ਬੈਠਾ ਏ ਜਹਾਨ!!
ਘੋਖ ਥੱਕਿਆ ਇਤਿਹਾਸ, ਕੋਈ ਨਜ਼ਰ ਨਾ ਆਏ!
ਵਾਰ ਕੇ ਸਰਬੰਸ ਫਿਰ ਵੀ ਜੋ ਸ਼ੁਕਰ ਮਨਾਏ!
ਓ ਪੁੱਤਰਾਂ ਦੇ ਦਾਨੀ ! ਹੈ ਲੱਖ-ਲੱਖ ਪ੍ਰਣਾਮ...!!

ਰਣਜੀਤ ਸਿੰਘ ਆਜ਼ਾਦ ਕਾਂਝਲਾ
09464697781

*************

## ਸਰਬੰਸ ਦੇ ਦਾਨੀ ਨੂੰ

ਲੱਖ-ਲੱਖ ਪ੍ਰਣਾਮ ਸਰਬੰਸ ਦੇ ਦਾਨੀ ਨੂੰ
7 ਤੇ 9 ਸਾਲ ਨਿੱਕੜੇ ਲਾਲਾਂ ਦੀ ਸ਼ਹਾਦਤ ਲਾਸਾਨੀ ਨੂੰ।
ਨਾ ਥਿੜਕੇ ਨਾ ਡੋਲੇ ਸੂਬੇ ਅੱਗੇ ਅੜੇ ਰਹੇ
ਇੱਟਾਂ ਜਿਵੇਂ ਹੀ ਲੱਗ ਰਹੀਆਂ ਬੇਖੌਫ ਉਹ ਖੜੇ ਰਹੇ।
ਕੰਬ ਗਿਆ ਸੀ ਅੰਬਰ ਉਦੋਂ ਧਰਤੀ ਵੀ ਰੋਈ ਸੀ।
ਸਨਾਟਾ ਚਾਰੇ ਪਾਸੇ, ਸਮੇਂ ਦੀ ਸੂਈ ਇਕ ਪਲ ਖਲੋਈ ਸੀ।
ਕਾਰੀਗਰ ਵੀ ਇੱਟਾਂ ਡਰ-ਡਰ ਕੇ ਧਰ ਰਿਹਾ ਸੀ।
ਮਜ਼ਦੂਰਾਂ ਦਾ ਸੀਨਾਂ ਉਦੋਂ ਅੰਦਰੋਂ ਅੰਦਰੀਂ ਸੜ ਰਿਹਾ ਸੀ।
ਮਨੋਂ ਮਨੀ ਸੂਬੇ ਨੂੰ ਹਰ ਕੋਈ ਲਾਹਨਤਾਂ ਪਾ ਰਿਹਾ ਸੀ।
ਪਰ ਹੰਕਾਰੀ ਸੂਬਾ ਆਪਣੀ ਜਿੱਤ ਦਾ ਭੁਲੇਖਾ ਖਾ ਰਿਹਾ ਸੀ।
ਵਿਚ ਦੀਵਾਰ ਦੇ ਖੜੇ ਉਹ ਜੈਕਾਰੇ ਲਾਉਂਦੇ ਰਹੇ।
ਜੀਕਣ ਸਿੱਖੀ ਦੇ ਪੌਦੇ ਨੂੰ ਪਾਣੀ ਪਾਉਂਦੇ ਰਹੇ।
ਲਾਲਚ ਅਤੇ ਡਰਾਬਿਆਂ ਨੂੰ ਠੁਕਰਾ ਦਿੱਤਾ।
ਸਿਦਕ ਸਿਰੜ ਨੇ ਜ਼ੁਲਮ ਦੇ ਤਾਈਂ ਹਰਾ ਦਿੱਤਾ।
ਦਾਦੀ ਦੀ ਦਿੱਤੀ ਸਿਖਿਆ ਬੋਲ ਪੁਗਾ ਗਏ ਉਹ।
ਧਰਤੀ ਸਰਹੰਦ ਨੂੰ ਸਦਾ ਲਈ ਅਮਰ ਬਣਾ ਗਏ ਉਹ।
ਸੋਗੀ ਚਿਹਰੇ ਲੈ ਕੇ ਇਥੇ ਲੋਕੀਂ ਆਉਂਦੇ ਨੇ।
ਕਲੈਂਡਰ ਵਾਲੇ ਵੀ ਪੋਹ ਮਹੀਨੇ ਸ਼ੋਕ ਸਭਾ ਲਗਾਉਂਦੇ ਨੇ।

ਪ੍ਰਿੰ: ਨਸੀਬ ਸਿੰਘ ਸੇਵਕ
9465216530

*************



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 109 ਸਾਲ 10 6 ਜਨਵਰੀ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com




ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: SBIN0050435swift,* ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਸੰਪਾਦਕੀ*

# ਸਿੱਖਾਂ ਦੀ 7 ਦਹਾਕਿਆਂ ਤੋਂ ਲਗਾਤਾਰ ਕੀਤੀ ਜਾਂਦੀ ਦਿਲੀ ਅਰਦਾਸ ਪੂਰੀ ਹੋਈ। ਅਕਾਲ ਪੁਰਖ ਵਾਹਿਗੁਰੂ ਨੇ ਆਪਣੀ ਮਿਹਰ ਸਦਕਾ ਕਰਤਾਰਪੁਰ ਦਾ ਲਾਂਘਾ ਖੁਲ੍ਹਵਾ ਦਿੱਤਾ ਹੈ। ਸਾਨੂੰ ਸਮੂਹ ਸਾਧੂ ਸੰਗਤ ਨੂੰ ਵਾਹਿਗੁਰੂ ਦਾ 'ਕੋਟਿ ਕੋਟਿ ਧੰਨਵਾਦਿ' ਹੁਣ ਉਸੇ ਅਰਦਾਸ ਦੀ ਥਾਂ ਜੋੜ ਲੈਣਾ ਚਾਹੀਦਾ ਹੈ ........!

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

ਸਦੀਆਂ ਦੀ ਗੁਲਾਮੀ ਪਿਛੋਂ 15 ਅਗਸਤ 1947 ਨੂੰ ਭਾਰਤ ਅਜ਼ਾਦ ਹੋਣ ਦੇ ਨਾਲ-ਨਾਲ ਦੋ ਦੇਸ਼ਾਂ ਵਿੱਚ ਵੰਡਿਆ ਗਿਆ। ਭਾਰਤ ਤੇ ਪਾਕਿਸਤਾਨ ਬਨਣ ਵੇਲੇ ਸਿੱਖਾਂ ਦੇ ਕਈ ਪੂਜਨੀਕ ਗੁਰਧਾਮ ਪਾਕਿਸਤਾਨ ਵਿੱਚ ਚਲੇ ਗਏ ਜਿਵੇਂ ਕਿ ਨਨਕਾਣਾ ਸਾਹਿਬ, ਪੰਜਾ ਸਾਹਿਬ ਆਦਿ। ਉਦੋਂ ਤੋਂ ਹੀ ਅਰਦਾਸ ਵਿੱਚ ਇਹ ਸ਼ਾਮਲ ਹੋ ਗਿਆ ਸੀ ਕਿ ਵਿਛੋੜੇ ਗਏ ਗੁਰਧਾਮਾਂ ਦੇ ਖੁਲ੍ਹੇ ਦਰਸ਼ਨ ਦੀਦਾਰੇ ਅਤੇ ਸੇਵਾ ਸੰਭਾਲ ਦਾ ਦਾਨ ਖਾਲਸੇ ਨੂੰ ਬਖਸ਼ਿਆ ਜਾਵੇ। ਲਗਭਗ 70-71 ਸਾਲ਼ਾਂ ਪਿਛੋਂ ਅਕਾਲਪੁਰਖ ਨੇ ਸਿੱਖ ਸੰਗਤ ਦੀ ਨਿਰੰਤਰ ਅਰਦਾਸ ਨੂੰ ਮਨ ਕੇ ਦੁਨੀਆਂ ਭਰ 'ਚ ਵਸਦੇ ਸਿੱਖਾਂ, ਪੰਜਾਬੀਆਂ ਨੂੰ ਸਕੂਨ ਦੇ ਦਿੱਤਾ ਹੈ। ਸਮੂਹ ਸਾਧ ਸੰਗਤਾਂ ਵਲੋਂ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦਿ ਕੀਤਾ ਗਿਆ ਤੇ ਕੀਤਾ ਜਾਂਦਾ ਰਹੇਗਾ।

ਸਾਰਾ ਸਿੱਖ ਜਗਤ ਇਸ ਪੂਰੀ ਹੋਈ ਅਰਦਾਸ ਨਾਲ ਬੇਹੱਦ ਖੁਸ਼ ਹੈ ਪਰ ਸਿਆਸਤਦਾਨ ਆਪਣੀ ਸਿਆਸਤ ਨੂੰ ਹਰ ਇੱਕ ਗੱਲ ਨਾਲ ਜੋੜ ਹੀ ਲੈਂਦੇ ਹਨ। ਉਹ ਵੀ ਤਾਂ ਇਸ ਧਰਤੀ ਤੇ ਜਾਏ ਹਨ। ਬਾਹਰੋਂ ਭਾਵੇਂ ਓਪਰੀ ਖੁਸ਼ੀ ਹੋਵੇ ਪਰ ਅੰਦਰੋਂ ਉਨ੍ਹਾਂ ਦੀਆਂ ਤਿਕੜਮਬਾਜ਼ੀਆਂ ਭਾਰੂ ਹਨ। ਗੁਆਂਢੀ ਦੇਸ ਜੋ ਕਦੀ ਭਾਰਤ ਦਾ ਹੀ ਅੰਗ ਸੀ, ਦਾ ਨਵਾਂ ਪ੍ਰਧਾਨ ਮੰਤਰੀ ਇਮਰਾਨ ਖਾਨ ਬਣਿਆ ਉਸ ਨੇ ਆਪਣੇ ਸਹੁੰ ਚੁੱਕ ਸਮਾਗਮ ਵਿੱਚ ਆਪਣੇ ਕ੍ਰਿਕਟ ਦੇ ਸਾਥੀ ਜੋ ਅਜ ਕੱਲ ਪੰਜਾਬ ਸਰਕਾਰ ਵਿੱਚ ਕੈਬਨਿਟ ਮੰਤਰੀ ਹਨ ਨੂੰ ਨਿੱਜੀ ਤੌਰ ਤੇ ਸੱਦ ਲਿਆ। ਭਾਵੇਂ ਸਾਡੀ ਸਰਕਾਰ ਨਹੀਂ ਸੀ ਚਾਹੁੰਦੀ ਪਰ ਫੇਰ ਵੀ ਨਵਜੋਤ ਸਿੱਧੂ ਆਪਣੀ ਯਾਰੀ ਖਾਤਰ ਇਸ ਵਿਸ਼ੇਸ਼ ਸਮਾਗਮ ਵਿਚ ਜਾ ਪੁੱਜਾ। ਸਿੱਧੂ ਦੀ ਸਰਬਪੱਖੀ ਦਿਲ ਖਿਚਵੀਂ ਸਖਸ਼ੀਅਤ ਹਰ ਨੂੰ ਆਪ ਮੁਹਾਰੇ ਆਪਣੇ ਵੱਲ ਖਿੱਚ ਲੈਂਦੀ ਹੈ ਸੋ ਸੁਭਾਵਿਕ ਸੀ ਕਿ ਪਾਕਿਸਤਾਨ ਦੇ ਨਾਗਰਿਕ ਵੀ ਉਸ ਨਾਲ ਮਿਲਣੀ ਕਰਕੇ ਖੁਸ਼ ਹੁੰਦੇ। ਪਾਕਿ ਫੌਜ ਮੁੱਖੀ ਜਨਰਲ ਬਾਜਵਾ ਨਾਲ ਸਿੱਧੂ ਦਾ ਮੇਲ ਹੋਇਆ। ਸਿੱਧੂ ਨੇ ਸੁਭਾਅ ਮੁਤਾਬਿਕ ਉਸ ਨਾਲ ਜੱਫੀ ਪਾ ਲਈ ਤੇ ਫੌਜ ਮੁਖੀ ਨੇ ਸਿੱਧੂ ਨਾਲ ਸੁਖਾਵੀਂ ਤੇ ਸੁਹਿਰਦ ਗੱਲਬਾਤ ਰਾਹੀਂ ਦੱਸਿਆ ਕਿ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਸਾਲਾ ਪ੍ਰਕਾਸ਼ ਪੂਰਬ ਨੂੰ ਮੁੱਖ ਰੱਖਕੇ ਕਰਤਾਰਪੁਰ ਦਾ ਲਾਘਾਂ ਖੋਲ੍ਹਣ ਜਾ ਰਹੇ ਹਾਂ। ਭਾਰਤ ਆ ਕੇ ਸਿੱਧੂ ਨੇ ਖੁਲਾਸਾ ਕਰ ਦਿੱਤਾ। ਬੱਸ ਫਿਰ ਕੀ ਸੀ ਆਨੇ -ਬਹਾਨੇ ਜੱਫੀ ਦੀ ਸਿਆਸਤ ਸ਼ੁਰੂ ਹੋ ਗਈ ਇਥੋਂ ਤੱਕ ਕਿ ਸਿੱਧੂ ਨੂੰ ਦੇਸ਼ ਦਾ ਗ਼ਦਾਰ ਤਕ ਕਹਿ ਦਿੱਤਾ ਗਿਆ। ਸਿਤੰਮਜ਼ਰੀਫੀ ਇਹ ਹੈ ਕਿ ਸਿਆਸੀ ਲੋਕਾਂ ਨੂੰ ਲਾਂਘੇ ਦੀ ਇੰਨੀ ਵੱਡੀ ਪ੍ਰਾਪਤ ਹੋ ਰਹੀ ਖੁਸ਼ੀ ਨੂੰ ਕੋਈ ਹੋਰ ਵੀ ਰੂਪ ਦੇ ਦਿੱਤਾ। ਧੰਨ ਹੈ ਸਿਆਸਤ ਤੇ ਸਿਆਸਤ ਦਾਨ ਜੋ ਅਜੇਹੇ ਧਾਰਮਿਕ ਕੰਮਾਂ ਵਿੱਚ ਵੀ ਸਹੀ ਨੂੰ ਸਹੀ ਨਹੀਂ ਕਹਿ ਸਕਦੇ। ਖੈਰ! ਦੋ ਤਿੰਨ ਮਹੀਨੇ 'ਚ ਹੀ ਸਿੱਧੂ ਦੀ ਜੱਫੀ ਅਜੇਹਾ ਰੰਗ ਲਿਆਈ ਜਿਸ ਨੇ ਕਰਤਾਰਪੁਰ ਦਾ ਲਾਂਘਾ ਤਾਂ ਸਮਝੋ ਖੁਲ੍ਹਵਾ ਹੀ ਦਿੱਤਾ ਪਰ ਵਿਰੋਧੀਆਂ ਤੇ ਕੁਝ ਕੁ ਉਸ ਦੇ ਆਪਣੇ ਵੀ

ਵਿਚੋਂ ਵਿੱਚ ਸੜ ਗਏ। 26 ਨਵੰਬਰ ਨੂੰ ਪਹਿਲਾਂ ਭਾਰਤ ਤੇ ਪੰਜਾਬ ਸਰਕਾਰ ਨੇ ਨੀਂਹ ਪੱਥਰ ਦਾ ਸਮਾਗਮ ਕੀਤਾ ਉਥੇ ਜੋ ਡਰਾਮਾ ਹੋਇਆ ਉਸ ਨੇ ਲੋਕਾਂ ਨੂੰ ਹੀ ਸ਼ਰਮਸ਼ਾਰ ਕੀਤਾ। 28 ਨਵੰਬਰ ਨੂੰ ਪਾਕਿਸਤਾਨ ਨੇ ਨਵਜੋਤ ਸਿੱਧੂ ਸਮੇਂ ਮੁੱਖ ਮੰਤਰੀ ਪੰਜਾਬ ਮਹਾਰਾਜਾ ਅਮਰਿੰਦਰ ਸਿੰਘ, ਕੇਂਦਰੀ ਮੰਤਰੀ ਸੁਸ਼ਮਾ ਸਵਰਾਜ ਨੂੰ ਸੱਦੇ ਪੱਤਰ ਭੇਜੇ। ਪਰ ਇਨ੍ਹਾਂ ਆਨੇ ਬਹਾਨੇ ਬੀਬੀ ਹਰਸਿਮਰਤ ਬਾਦਲ ਕੇਂਦਰੀ ਮੰਤਰੀ ਤੇ ਰਾਜ ਮੰਤਰੀ ਸ. ਹਰਦੀਪ ਸਿੰਘ ਪੁਰੀ ਨੂੰ ਭੇਜ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ ਵੀ ਸਦਿਆ ਗਿਆ ਉਹ ਵੀ ਪੁੱਜੇ ਹੋਏ ਸਨ। ਪ੍ਰੋਗਰਾਮ ਮੁਕ ਗਿਆ ਲੀਡਰਾਂ ਦੀ ਭਾਰਤ ਵਾਪਸੀ ਹੋ ਗਈ ਤੇ ਸੋਸ਼ਲ ਮੀਡਿਆ ਤੇ ਇੱਕ ਫੋਟੋ ਵਾਇਰੈਲ ਹੋਈ ਜਿਸ ਵਿੱਚ ਪਾਕਿਸਤਾਨ ਦੇ ਗੁਰਦੁਆਰਿਆਂ ਦੀ ਕਮੇਟੀ ਦੀ ਜਨਰਲ ਸਕੱਤਰ ਤੇ ਖਾਲਸਾਤਾਨੀ ਪੱਖੀ ਗੋਪਾਲ ਸਿੰਘ ਚਾਵਲਾ ਦੇ ਨਾਲ ਇੱਕ ਪਾਸੇ ਨਵਜੋਤ ਸਿੰਘ ਸਿੱਧੂ ਤੇ ਦੂਜੇ ਪਾਸੇ ਸ. ਗੋਬਿੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬੈਠੇ ਦਿਖਾਈ ਦੇ ਰਹੇ ਹਨ। ਮੀਡੀਏ ਤੇ ਸਿਆਸੀ ਲੋਕਾਂ ਨੇ ਸਿੱਧੂ ਦੇ ਖਿਲਾਫ ਮੋਰਚੇ ਖੋਲ੍ਹ ਲਏ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਰੇ ਬਿਲਕੁਲ ਚੁਪੀ। ਮੁਕਦੀ ਗੱਲ, ਲਾਂਘੇ ਦੀ ਵਡਮੁੱਲੀ ਪ੍ਰਾਪਤੀ ਨੂੰ ਭੁਲਕੇ ਤੇ ਸਿੱਧੂ ਦੇ ਵਡੇਰੇ ਕੱਦ ਨੂੰ ਛੋਟਾ ਕਰਨ ਦੀ ਸਿਆਸਤ ਰੱਜ ਕੇ ਹੋਈ। ਸਚਾਈ ਤਾਂ ਆਖਰ ਸਚਾਈ ਹੁੰਦੀ ਹੈ। ਬਿਨ੍ਹਾਂ ਕਹੇ ਆਪ ਜਨਤਾ ਦੇ ਮਨਾ ਵਿੱਚ ਇਸ ਦਾ ਕੁਲ ਸਿਹਰਾ ਨਵਜੋਤ ਸਿੰਘ ਸਿੱਧੂ ਦੇ ਸਿਰ ਬੱਝਦਾ ਹੈ। ਅਸੀਂ ਕਿਸੇ ਸਿਆਸੀ ਧਿਰ ਦੇ ਹੱਕ ਜਾਂ ਵਿਰੋਧ ਵਿੱਚ ਨਹੀਂ। ਅਸੀਂ ਤਾਂ ਸਿਰਫ ਇਹ ਹੀ ਚਾਹੁੰਦੇ ਹਾਂ ਅਜੇਹੇ ਅਤਿ ਸੰਵੇਦਨਸ਼ੀਲ ਮਾਮਲਿਆਂ ਵਿੱਚ ਤਾਂ ਸਿਆਸੀ ਲੋਕਾਂ ਨੂੰ ਸੱਚ ਨਾਲ ਖੜ੍ਹ ਜਾਣਾ ਚਾਹੀਦਾ ਹੈ।

ਆਓ ਮੁੜ ਉਸੀ ਅਸਲ ਵਿਸ਼ੇ ਵੱਲ ਮੁੜੀਏ ਧਰਮ ਪ੍ਰਤੀ ਆਮ ਜਨਤਾ ਦੀ ਸ਼ਰਧਾ ਕੁਦਰਤੀ ਹੈ। ਸਿੱਖ ਧਰਮ ਦਾ ਵਰਤਾਰਾ ਕੁਝ ਅਜ਼ੀਬ ਕਿਸਮ ਦਾ ਹੈ ਕਿ ਸਿੱਖਾਂ ਦੇ ਧਾਰਮਿਕ ਅਸਥਾਨ ਦੋ ਮੁਲਕਾਂ ਵਿੱਚ ਵੰਡੇ ਗਏ। ਦੁਨੀਆਂ ਵਿੱਚ ਸ਼ਾਇਦ ਹੀ ਅਜੇਹੀ ਕੋਈ ਅਜ਼ੀਬੋ-ਗਰੀਬ ਕਹਾਣੀ ਹੋਵੇ। ਸਿੱਖ ਧਰਮ ਵਿੱਚ ਹਰ ਕਾਰਜ ਦੇ ਅੰਤ ਵਿੱਚ ਅਰਦਾਸ ਕੀਤੀ ਜਾਂਦੀ ਹੈ। ਸੋ 70 ਸਾਲ ਪਹਿਲਾਂ ਅਰਦਾਸ ਵਿੱਚ ਇਹ ਸ਼ਬਦ ਵੀ ਜੋੜ ਦਿੱਤੇ ਗਏ ਸਨ ***"ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ।"***

ਸੋ ਲਗਭਗ 70 ਸਾਲਾਂ ਤੋਂ ਸਮੂਹ ਸਿੱਖ ਸੰਗਤ ਪੰਜਾਬੀ ਭਾਈਚਾਰੇ ਵਲੋਂ ਕੀਤੀ ਜਾਂਦੀ ਰਹੀ ਅਰਦਾਸ ਨੂੰ ਵਾਹਿਗੁਰੂ ਨੇ ਪ੍ਰਵਾਨ ਕਰਕੇ, ਰਾਹ ਖੋਲ੍ਹਣ ਦੇ ਹੀਲੇ ਵਸੀਲੇ ਤਿਆਰ ਕਰ ਦਿੱਤੇ ਹਨ ਅਤੇ ਨਵੰਬਰ 2019 ਵਿੱਚ ਆ ਰਹੇ ਗੁਰੂ ਜੀ ਦੇ 550 ਸਾਲਾ ਪ੍ਰਕਾਸ਼ ਪੂਰਬ ਮੌਕੇ ਤੱਕ ਇਹ ਲਾਂਘਾ ਮੁਕੰਮਲ ਹੋ ਜਾਵੇਗਾ। ਸੋ ਅਰਦਾਸ ਵਿੱਚ ਅਕਾਲ ਪੁਰਖ ਦੇ ਸ਼ੁਕਰਾਨੇ ਵਾਲੇ ਸ਼ਬਦ ਜੋੜ ਦਿੱਤੇ ਜਾਣਗੇ ਅਤੇ ਰਹਿੰਦੇ ਗੁਰਧਾਮਾਂ ਲਈ ਓਹੀ ਅਰਦਾਸ ਹੁੰਦੀ ਰਹੇਗੀ। ਇਹ ਜੋ ਉਪਰਾਲੇ ਵਾਹਿਗੁਰੂ ਦੀ ਮੇਹਰ ਸਦਕਾ ਦੋ ਦੇਸ਼ਾਂ ਦੀਆਂ ਸਰਕਾਰਾਂ ਨੇ ਕੀਤੇ ਹਨ ਉਹ ਬਹੁਤ ਹੀ ਸ਼ਲਾਘਾ ਦੇ ਯੋਗ ਹਨ। ਇਸ ਦੇ ਨਤੀਜੇ ਅਵੱਸ਼ ਹੀ ਚੰਗੇ ਆਉਣਗੇ ਸਿਆਸਤਦਾਨ ਜੋ ਇਹ ਕਹਿੰਦੇ ਹਨ ਪਾਕਿਸਤਾਨ ਦੀ ਕੋਈ ਚਾਲ ਹੈ ਆਦਿ, ਆਦਿ। ਉਨ੍ਹਾਂ ਨੂੰ ਸਬਰ ਤੋਂ ਕੰਮ ਲੈ ਕੇ ਆਪਣੇ ਵਾਹਿਗੁਰੂ ਤੇ ਭਰੋਸਾ ਰੱਖਣਾ ਚਾਹੀਦਾ ਹੈ। 70 ਸਾਲਾਂ ਤੋਂ ਹੋ ਰਹੀ ਅਰਦਾਸ ਤੇ ਵਿਸ਼ਵਾਸ਼ ਰੱਖਣਾ ਚਾਹੀਦਾ ਹੈ ਕਿਉਂਕਿ "ਬਿਰਥੀ ਕਦੀ ਨਾ ਹੋਵਈ ਜਨਿ ਕੀ ਅਰਦਾਸ" ਅਨੁਸਾਰ ਸੰਗਤਾਂ ਦੀ ਅਰਦਾਸ ਨੂੰ ਬੂਰ ਪਿਆ ਹੈ। ਸਾਨੂੰ ਭਾਰਤਵਾਸੀਆਂ ਖਾਸ ਕਰਕੇ ਪੰਜਾਬੀਆਂ ਨੂੰ ਇਸ ਵਡੇਰੇ ਕਾਰਜ ਨੂੰ ਸ਼ੱਕ ਦੀ ਨਜ਼ਰ ਨਾਲ ਨਹੀਂ ਵੇਖਣਾ ਚਾਹੀਦਾ ਸਗੋਂ ਵਾਹਿਗੁਰੂ ਤੇ ਭਰੋਸਾ ਰੱਖ ਕੇ ਚੰਗੇਰੇ ਭਵਿੱਖ ਦੀ

ਉਮੀਦ ਰੱਖਣੀ ਚਾਹੀਦੀ ਹੈ ਅਤੇ ਇਹ ਸਚਾਈ ਵੀ ਹੈ ਕਿਉਂਕਿ ਪਾਕਿਸਤਾਨ ਪ੍ਰਧਾਨ ਮੰਤਰੀ ਸ਼੍ਰੀ ਇਮਰਾਨ ਖਾਨ ਨੇ ਸਪੋਰਟਮੈਨਸ਼ਿਪ ਵਿਖਾਈ ਹੈ ਦੋ ਵਿਰੋਧੀ ਦੇਸ਼ਾਂ ਨੇ ਖੇਡ ਭਾਵਨਾ ਨੂੰ ਸਿੱਧ ਕਰਕੇ ਦੁਨੀਆਂ ਦੇ ਸਾਹਮਣੇ ਇੱਕ ਉਦਾਹਰਨ ਰੱਖ ਦਿੱਤੀ ਹੈ ਇੱਥੋਂ ਤੱਕ ਕਿ ਦੋ ਦੁਸ਼ਮਣ ਦੇਸ਼ਾਂ ਨੂੰ ਨੇੜੇ ਲਿਆਉਣ ਵਿੱਚ ਸਹਾਈ ਵੀ ਹੋ ਸਕਦੀ ਹੈ। ਆਪਣੇ ਭਾਸ਼ਣ ਵਿੱਚ ਪਾਸਿਕਤਾਨ ਦੇ ਪ੍ਰਧਾਨ ਮੰਤਰੀ ਇਮਰਾਨ ਖਾਨ ਨੇ ਇੱਥੋਂ ਤੱਕ ਕਹਿ ਦਿੱਤਾ ਸੀ ਕਿ ਤੁਸੀਂ ਇੱਕ ਕਦਮ ਅੱਗੇ ਆਓਗੇ ਅਸੀਂ ਦੋ ਕਦਮ ਅੱਗੇ ਆਵਾਂਗੇ। ਮੰਨੋ ਭਾਵੇਂ ਨਾ ਮੰਨੋ ਇਹ ਕੁਦਰਤ ਦੇ ਕਿਰਸ਼ਮੇ ਦੇ ਨਾਲ-ਨਾਲ ਖੇਡ ਭਾਵਨਾ ਦਾ ਇੱਕ ਅਜੀਬੋ ਗਰੀਬ ਜਲਬਾ ਹੈ। ਸੋ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਵਲੋਂ ਠੀਕ ਕਦਮ ਚੁਕੀਏ ਤੇ ਉਮੀਦ ਹੈ ਪਕਿਸਤਾਨ ਵੀ ਸਾਥ ਦੇਣ ਵਿੱਚ ਥਿੜਕੇਗਾ ਨਹੀਂ।

ਅੰਤ ਵਿੱਚ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਕਰਤਾਰਪੁਰ ਲਾਂਘੇ ਨੇ ਸਾਨੂੰ ਬਹੁਤ ਜ਼ਿਆਦਾ ਸਕੂਨ ਦਿੱਤਾ, ਖੁਸ਼ੀ ਦਿੱਤੀ ਹੈ। ਸਾਨੂੰ ਇਸ ਨੂੰ ਉਸੇ ਰੂਪ ਵਿੱਚ ਮਾਨਣਾ ਚਾਹੀਦਾ ਹੈ। ਵਾਹਿਗੁਰੂ ਦਾ ਹਮੇਸ਼ਾ ਹੀ ਲੱਖ-ਲੱਖ ਵਾਰ ਧੰਨਵਾਦਿ ਕਰਦੇ ਰਹਿਣਾ ਚਾਹੀਦਾ ਹੈ।

—0—

# ....'ਤੇ ਆਖ਼ਰ ਸੱਜਣ ਕੁਮਾਰ ਅੜਿੱਕੇ ਆ ਹੀ ਗਿਆ।

ਸਿੱਖ ਕੌਮ ਲਈ ਪਹਿਲਾਂ ਜੂਨ 1984 ਵਿੱਚ ਹੋਏ ਸ੍ਰੀ ਹਰਿਮੰਦਰ ਸਾਹਿਬ 'ਤੇ "ਅਪਰੇਸ਼ਨ ਬਿਲਿਉ ਸਟਾਰ" ਦੇ ਨਾਂ ਹੇਠ ਫੌਜ ਵਲੋਂ ਕੀਤੇ ਗਏ ਘਿਨਾਉਣੇ ਹਮਲੇ ਨੂੰ ਜਿਸ ਦੌਰਾਨ ਸ੍ਰੀ ਦਰਬਾਰ ਸਾਹਿਬ ਸਮੇਤ ਸ੍ਰੀ ਅਕਾਲ ਤਖਤ ਸਾਹਿਬ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਗਿਆ ਤੇ ਇਸ ਤਬਾਹੀ ਦੇ ਨਾਲ ਅਨੇਕਾਂ ਸ਼ਰਧਾਲੂਆਂ ਨੂੰ ਜਾਨ ਗੁਆਉਣੀ ਪਈ ਸੀ ਇਹ ਅਭੁੱਲ ਸਾਕਾ ਅਜੇ ਭੁਲਿਆ ਤਾਂ ਕੀ ਜਾਣਾ ਸੀ। ਇਸ ਦੇ ਇਵਜ਼ ਵਜੋਂ ਹਮਲਾਵਰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਉਸ ਦੇ ਅੰਗ ਰੱਖਿਅਕ ਸਿੰਘਾਂ ਨੇ 31 ਅਕਤੂਬਰ 1984 ਨੂੰ ਸ਼ਰੇਆਮ ਕਤਲ ਕਰਕੇ ਉਪਰੋਕਤ ਹਮਲੇ ਦਾ ਬਦਲਾ ਤਾਂ ਲੈ ਲਿਆ ਸੀ ਪਰ ਇਸ ਕਤਲ ਲਈ ਦਿੱਲੀ 'ਚ ਭੜਕਾਏ ਗਏ ਜਾਣ ਬੁੱਝ ਕੇ ਦੰਗਿਆਂ ਨੇ ਸਿੱਖ ਕੌਮ ਦੇ ਮਨਾਂ ਉੱਤੇ ਕਦੀ ਵੀ ਨਾ ਮਿੱਟਣ ਵਾਲੇ ਨਿਸ਼ਾਨ ਦੇ ਦਿੱਤੇ। ਲਗਭਗ 3000 ਬੇਦੋਸ਼ ਸਿੱਖਾਂ ਦਾ ਸ਼ਰੇਆਮ ਯੋਜਨਾ ਅਧੀਨ ਕਤਲ ਕੀਤਾ ਗਿਆ। ਇਨ੍ਹਾਂ ਦੰਗਿਆਂ ਵਿੱਚ ਕੁਝ ਅਹਿਮ ਲੀਡਰਾਂ ਦੇ ਨਾਂ ਸਾਹਮਣੇ ਆਏ ਜੋ ਕਾਂਗਰਸ ਪਾਰਟੀ ਨਾਲ ਸਬੰਧਤ ਸਨ। ਇਨ੍ਹਾਂ ਵਿੱਚ ਸੱਜਣ ਕੁਮਾਰ, ਜਗਦੀਸ਼ ਟਾਇਟਲਰ, ਕਮਲ ਨਾਥ ਤੇ ਭਗਤ ਆਦਿ ਖਾਸ ਹਨ। 34 ਸਾਲ ਦੀ ਲੰਮੀ ਲੜਾਈ ਤੋਂ ਬਾਅਦ ਹੁਣ ਦੋਸ਼ੀ ਸੱਜਣ ਕੁਮਾਰ ਨੂੰ ਦਿੱਲੀ ਹਾਈ ਕੋਰਟ ਨੇ ਮੌਤ ਤੱਕ ਜੇਲ੍ਹ ਵਿੱਚ ਰਹਿਣ ਦੀ ਸਜ਼ਾ ਦੇ ਕੇ ਜਿਥੇ ਨਿਆਂ ਪਾਲਿਕਾ ਦੀ ਛਵੀ ਬਣਾਈ ਹੈ ਉਥੇ ਕੌਮ ਖਾਸ ਕਰਕੇ ਪੀੜਤਾਂ ਨੂੰ ਕੁਝ ਰਾਹਤ ਜ਼ਰੂਰ ਮਿਲੀ ਭਾਵੇਂ ਕਿ ਅਜੇ ਕਈ ਦੋਸ਼ੀ ਸਕੰਜੇ ਵਿੱਚ ਨਹੀਂ ਆ ਸਕੇ।

ਇਸੇ ਕੇਸ ਦੀ ਅਗਵਾਈ ਕਰਕੇ ਐਡਵੋਕੇਟ ਐਚ.ਐਸ.ਫੂਲਕਾ ਵਧਾਈ ਦੇ ਪਾਤਰ ਹਨ ਤੇ ਖਾਸ ਕਰ ਉਹ ਪੀੜ੍ਹਤ ਬੀਬੀ ਸਲਾਮ ਦੀ ਹੱਕਦਾਰ ਹੈ ਜਿਸ ਨੇ ਅਤਿ ਦੀਆਂ ਤੰਗੀਆਂ ਤੁਰਸ਼ੀਆਂ, ਔਕੜਾਂ ਧਮਕੀਆਂ ਆਦਿ ਦੀ ਪ੍ਰਵਾਹ ਨਾ ਕਰਦੇ ਹੋਏ ਵਾਹਿਗੁਰੂ 'ਤੇ ਭਰੋਸਾ ਰੱਖਿਆ ਆਖਰ ਸੱਜਣ ਕੁਮਾਰ ਨੂੰ ਸਜ਼ਾ ਦਿਵਾ ਹੀ ਦਿੱਤੀ। ਸਲਾਮ ਕਰਨੀ ਬਣਦੀ ਹੈ ਦੋਵੇਂ ਜੱਜਾਂ ਨੂੰ ਇਸ ਕੇਸ ਅਤੇ ਹੋਰ ਚੱਲ ਰਹੇ ਕੇਸਾਂ ਦੇ ਪੀੜ੍ਹਤਾਂ ਤੇ ਗਵਾਹਾਂ ਨੂੰ ਹੱਕ ਸੱਚ ਲਈ ਲੜ ਰਹੇ ਹਨ ਤੇ ਹਿੰਮਤ ਨਹੀਂ ਹਾਰ ਰਹੇ।

—0—

ਲੜੀਵਾਰ
ਕਿਸ਼ਤ 32

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਮੁਖ਼ਬਰ ਦੀ ਗੱਲ ਸੁਣ ਕੇ ਫ਼ੌਜਾਂ ਨੂੰ ਰੋਹ ਚੜ੍ਹ ਜਾਣਾ ਤੇ ਪਿੱਛੋਂ ਸਰਸੇ ਦੀ ਜੰਗ ਵਾਲੀ ਸੈਨਾ ਨੇ ਨਾਲ ਆ ਕੇ ਜਾਣਾ

ਸੁਣ ਕੇ ਖ਼ਬਰ ਆਹ! ਫੌਜ ਨੂੰ ਰੋਹ ਚੜ੍ਹਿਆ,
ਗੁੱਸੇ ਨਾਲ ਭਖ ਕੇ ਲਾਲੋ ਲਾਲ ਹੋਈ।
ਕੀਤਾ ਕੂਚ ਚਮਕੌਰ ਵਲ ਵਾਹੋ ਦਾਹੀ,
ਭਿਆਨਕ ਰੂਪ ਧਰਕੇ ਪਰਲੋਕਾਲ ਹੋਈ।
ਜੇਹੜੀ ਫੌਜ ਸੀ ਜੰਗ ਅਨੰਦਪੁਰ ਦੀ,
ਸਣੇ ਕੋਹੀ ਸੈਨਾ ਸ਼ਾਮਿਲ ਹਾਲ ਹੋਈ।
ਦੋਹਾਂ ਦਲਾਂ ਦੀ ਚੜ੍ਹ ਪਏ ਮੇਘ ਕਾਲੇ,
ਪਰਜਾ ਘੋਰ ਸੁਣ ਹਾਲੋਂ ਬੇਹਾਲ ਹੋਈ।
ਮਾਰੂ ਵੱਜਦੇ ਧੌਂਸੇ ਧੁੰਕਾਰਦੇ ਨੇ,
ਧਰਤੀ ਡੋਲ ਉੱਠੀ। ਹਾਲ ਚਾਲ ਹੋਈ।
ਗਿੱਦੜ ਗਿੱਧ ਰਲ ਆ ਗਏ ਮਾਸਾਹਾਰੀ,
ਦੇਵੀ ਜੰਗ ਦੀ ਖ਼ੂਬ ਦਿਆਲ ਹੋਈ।
ਖੱਪਰ ਲਏ ਕਲਜੋਗਨਾਂ ਨੱਚੀਆਂ ਨੇ,
ਭੈਰੋਂ ਭੂਤ, ਪਿਸ਼ਾਚ ਬੈਤਾਲ ਹੋਈ।
ਡੌਰੂ ਡਮਕਦਾ ਸ਼ਿਵਾਂ ਦਾ ਨਾਦੀਏ 'ਤੇ,
ਕੰਬੀ ਪ੍ਰਿਥਵੀ! ਪਈ ਭੂਚਾਲ ਹੋਈ।
ਕਾਲਾ ਪੰਛੀਆਂ ਨਾਲ ਅਸਮਾਨ ਹੋਇਆ!
ਹੋਰ ਤੌਰ ਇਸ ਸਮੇਂ ਦੀ ਢਾਲ ਹੋਈ।
ਗਿੱਦੜ ਕੂਕਰਾਂ ਨੇ ਪਾਈ ਕੂਕ ਰੌਲੀ,
ਕਾਲੀ ਨੱਚਦੀ ਫਿਰੇ ਬੇਤਾਲ ਹੋਈ।
ਲੱਛਣ, ਚਿੰਨ ਅਸਾਰ ਸਭ ਹੈਨ ਭੈੜੇ,
ਖੋਟੇ ਸ਼ਗਨਾਂ ਦੀ ਲੜੀ ਕਮਾਲ ਹੋਈ।
ਚਾਲ੍ਹੀ ਨਾਲ ਮੁਕਾਬਲਾ ਕਈ ਲੱਖਾਂ,
ਦੇਖੋ ਗੱਲ ਏਹ ਲਾ-ਮਿਸਾਲ ਹੋਈ।

---

** ਇਹ ਮਲੇਰ (ਕੋਟਲੇ) ਦਾ ਪਠਾਣ ਸੀ ਅਤੇ ਵਜ਼ੀਰ ਖ਼ਾਂ ਸੂਬਾ ਸਰਹਿੰਦ ਦੇ ਹੁਕਮ ਨਾਲ ਅਨੰਦਪੁਰ ਸਾਹਿਬ ਦੇ ਜੰਗ ਵਿੱਚ ਵੀ ਲੜਿਆ ਸੀ ਤੇ ਇੱਥੇ ਵੀ ਸ਼ਾਮਿਲ ਸੀ। ਇਸੇ ਦੀ ਬਾਬਤ ਗੁਰੂ ਸਾਹਿਬ ਨੇ ਜ਼ਫ਼ਰਨਾਮੇ ਵਿੱਚ ਲਿਖਿਆ ਹੈ: "ਚੁਦੀਦਮ ਕਿ ਨਾਹਰ ਬ-ਆਮਦ ਬਜੰਗ॥ "*

***ਇਹ ਔਰੰਗਜ਼ੇਬ ਦਾ ਅਹਿਲਕਾਰ ਸੀ। ਇਸ ਦਾ ਜ਼ਿਕਰ ਮਹਾਰਾਜ ਜੀ ਨੇ 'ਬਚਿੱਤ੍ਰ ਨਾਟਕ' ਦੇ ਨੌਵੇਂ ਅਧਯਾਏ ਵਿੱਚ ਇਸ ਤਰ੍ਹਾਂ ਕੀਤਾ ਹੈ: "ਮੀਆਂ ਖਾਨ ਜੰਮੂ ਆਯੋ"*

*ਸ੍ਵੈਯਾ: ਜੇ ਤੁਰਕਾਨ ਬਿਖੈ ਸਰਦਾਰ ਕਹੌਂ ਤਿਨ ਨਾਮ ਸੁਨੋ ਸਮੁਦਾਈ। ਨਾਹਰ ਖਾਂ ਭਟ, ਗੈਰਤ ਖਾਂ ਪੁਨ, ਖਾਨ ਪੁਲਾਦ ਨੇ ਬਾਗ ਉਠਾਈ। ਖਾਂ ਇਸਮਾਇਲ, ਖਾਨ ਬਹਾਦਰ, ਖਾਂ ਅਸਮਾਨ ਅਯੋ ਢਿਗ ਧਾਈ। ਖਾਂ ਸੁਲਤਾਨ, ਜਹਾਂਨ ਖਾਂ ਬੀਰ ਪਠਾਨਨ ਭੀਰ ਗਨੀ ਕਿਮ ਜਾਈ? ਕਬਿੱਤ: ਮੀਆਂ ਖਾਨ, ਭੂਰੇ ਖਾਨ, ਸੈਦ ਖਾਨ, ਨੂਰੇ ਖਾਨ, ਫੂਲ ਖਾਨ ਗੁਲਹੁ ਖਾਂ ਹੁਸੈਨ ਖਾਨ ਧਾਯੋ ਹੈ। ਬਲੀ ਬੇਗ ਮੁਗਲ ਕਮਾਨ ਗਹਿ ਬੇਗ ਜੁਤਿ ਅਪਰ ਖਲੀਲ ਖਾਨ ਦਲ ਉਮਡਾਯੋ ਹੈ। ਮਿਰਜ਼ਾ ਹਯਾਤ ਬੇਗ ਸੈਨਾ, ਸੋਂ ਕਰਮ ਬੇਗ, ਸੱਯਦ ਮਹਿਮੂਦ ਅਲੀ ਯੌਂ ਸ਼ਿਤਾਬ ਆਯੋ ਹੈ। ਬੀਰ ਬੇਗ ਜਾਫਰ ਇਮਾਨ ਹਾਨਿ ਕਾਫਰ ਭੇ ਕਸਮ ਕੁਰਾਨ ਕੀ ਕੁਦਰ ਕਹਿਵਾਯੋ ਹੈ। (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ 6, ਅੰਸੂ 35)*

ਏਧਰ ਅਲੀ ਅਕਬਰ ਨਾਅਰੇ ਲੱਗਦੇ ਨੇ,
ਓਧਰ ਸ੍ਰੀ ਅਕਾਲ ਅਕਾਲ ਹੋਈ।
ਕਰਤਾ ਕਰੇ ਸੋ 'ਕੇਸਰੀ' ਹੋਈ ਆਖ਼ਰ,
ਇਸ ਵਿੱਚ ਕਿਸੇ ਦੀ ਕੀਹ ਮਜਾਲ ਹੋਈ।

**ਸ਼ਾਹੀ ਅਤੇ ਕੋਹੀ ਦਲਾਂ ਅਰ ਚਾਲ੍ਹੀ ਸਿੰਘਾਂ ਵਿਚੋਂ ਨਾਮੀ ਬਹਾਦਰਾਂ ਦੇ ਨਾਮ**

ਸ਼ਾਹੀ ਸੈਨਾ ਵਿੱਚ ਨਾਮੀ ਸਰਦਾਰ ਸੀ ਜੋ,
ਨਾਮ ਉਨ੍ਹਾਂ ਦੇ ਕਰਾਂ ਬਿਆਨ ਪਿਆਰੇ।
ਨਾਹਰ ਖਾਂ* ਤੇ ਦੂਸਰਾ ਖਾਨ ਗੈਰਤ,
ਇਸਮਾਈਲ ਖਾਂ, ਖਾਂ ਸੁਲਤਾਨ ਪਿਆਰੇ।
ਸੈਨਾਪਤੀ ਜਰਨੈਲ ਕਰਨੈਲ ਰਾਜੇ,
ਭੀਮ ਸੈਨ ਦੇ ਜ਼ੋਰਿ ਕਮਾਲ ਪਿਆਰੇ।
ਮੀਆਂ ਖਾਨ** ਤੇ ਭੂਰੇ ਖਾਂ, ਸੈਦ ਖਾਨੂੰ,
ਨੂਰੇ ਖਾਂ, ਫੂਲਖਾਨ, ਗੁਲਖਾਨ ਪਿਆਰੇ।
ਖਾਂ ਹੁਸੈਨ, ਖਲੀਲ ਖਾਂ, ਬੀਰ ਬਾਂਕੇ,
ਬੀਰ ਬੇਗ ਤੇ ਖਾਨ ਇਮਾਨ ਪਿਆਰੇ।
ਕਰਮ ਬੇਗ, ਸੱਯਦ ਮਿਰਜ਼ਾ ਹਿਯਾਤ ਸੂਰਾ,
ਵੱਧ ਇੱਕ ਤੋਂ ਇੱਕ ਬਲਵਾਨ ਪਿਆਰੇ।
ਦੁਸ਼ਟ ਸੂਬਾ ਸਰਹਿੰਦ ਵਜ਼ੀਰ ਖਾਂ ਸੀ,
ਨਾਮੀ ਹੋਰ ਸਨ ਮੁਗਲ ਪਠਾਨ ਪਿਆਰੇ।
ਜ਼ੇਰ ਦਸਤ ਖਾਂ ਸੂਬਾ ਲਾਹੌਰ ਵਾਲਾ,
ਡੀਲ ਡੌਲ ਬਲੰਦ ਮਹਾਨ ਪਿਆਰੇ।
ਏਧਰ ਸਿੰਘਾਂ*** ਵਿੱਚ ਸਨ ਨਾਮੀ,
ਨਾਮੀ ਨਾਮ ਇਹ ਉਨ੍ਹਾਂ ਦੇ ਜਾਨ ਪਿਆਰੇ।
ਸਾਹਿਬ ਸਿੰਘ ਅਜੀਤ, ਜੁਝਾਰ ਕੇਹਰ,
ਦਿਆ ਸਿੰਘ ਆਦਿਕ ਪੰਜੇ ਜਾਨ ਪਿਆਰੇ।
ਮੁਕਤੇ ਪੰਜਾਂ ਵਿੱਚ ਧੰਨਾ ਸਿੰਘ, ਸਿੰਘ ਸਾਰੇ,
ਮਾਨ ਸਿੰਘ ਤੇ ਸਿੰਘ ਧਿਆਨ ਪਿਆਰੇ।
ਆਲਮ ਸਿੰਘ ਸਿਆਮ ਸਿੰਘਾਂ, ਸਿੰਘ ਮੋਹਰ,
ਸੁੱਖਾ ਸਿੰਘ ਤੇ ਸਿੰਘ ਜੀ ਦਾਨ ਪਿਆਰੇ।
ਕੋਠਾ ਸਿੰਘ ਰੰਘਰੇਟੜਾ ਗੁਰੂ ਬੇਟਾ,
ਮਦਨ ਸਿੰਘ ਰਵਿਦਾਸੀਆਂ* ਮਾਨ ਪਿਆਰੇ।
ਦਸਮ ਰੂਪ ਅਨੂਪ ਤੇ ਰੂਪ ਜਿਸ ਦਾ,
ਸੰਤ ਸਿੰਘ ਪਿਆਰਾ ਸਿਰੀ ਮਾਨ ਪਿਆਰੇ।

---

**** (ੳ) ਕਬਿੱਤ: ਜ਼ੋਰਾਵਰ ਸਿੰਘ ਔ ਅਜੀਤ ਸਿੰਘ ਬੀਰ ਜੁਗ, ਦਯਾ ਸਿੰਘ ਆਦਿ ਪੰਚ ਸਿੰਘ ਧਰਿ ਧੀਰਜੇ।*
*ਮੁਕਤੇ ਸੁ ਪੰਚ ਸਿੰਘ ਮਾਨ ਸਿੰਘ, ਧਯਾਨ ਸਿੰਘ, ਦਾਨ ਸਿੰਘ, ਧੰਨਾ ਸਿੰਘ ਜਾਮੈਂ ਬਡ ਬੀਰ ਜੇ।*
*ਆਲਮ ਮ੍ਰਿਗਿੰਦ, ਸ਼ਯਾਮ ਸਿੰਘ, ਸੋ ਮੋਹਰ ਸਿੰਘ, ਬੀਰ ਸਿੰਘ, ਸੁੱਖਾ ਸਿੰਘ, ਸੰਤ ਸਿੰਘ ਤੀਰ ਜੇ।*
*ਕੋਠਾ ਸਿੰਘ ਏਕ ਰੰਘਰੇਟਾ ਸਿੰਘ ਜਾਨੀਯਤਿ, ਏਕ ਰਵਦਾਸੀਆ ਮਦਨ ਸਿੰਘ ਬੀਰ ਜੇ।*
***(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ 6, ਅੰਸੂ 35)***

*(ਅ) ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਪਤਾ ਨਹੀਂ ਕਿਉਂ ਟਪਲਾ ਖਾਧਾ ਹੈ। ਸਾਹਿਬ ਜੁਝਾਰ ਸਿੰਘ ਜੀ ਦੇ ਥਾਂ ਸਾਹਿਬ ਜੋਰਾਵਰ ਸਿੰਘ ਜੀ ਦਾ ਨਾਮ ਸ੍ਰੀ ਚਮਕੌਰ ਸਾਹਿਬ ਦੀ ਸ਼ਹੀਦੀ ਵਿੱਚ ਲਿਖਿਆ ਹੈ ਤੇ ਸਾਹਿਬ ਜੁਝਾਰ ਸਿੰਘ ਜੀ ਦਾ ਸ਼ਹੀਦ ਹੋਣਾ ਸਰਹਿੰਦ ਵਿੱਚ ਲਿਖਿਆ ਹੈ। ਹਾਲਾਂ ਕਿ ਹੋਰ ਕੋਈ ਇਤਿਹਾਸਕਾਰ ਇਜੇਹਾ ਨਹੀਂ ਲਿਖਦਾ ਹੈ। ਹਜ਼ੂਰੀ ਕਾਵਿ ਸੈਨਾਪਤਿ ਜੀ ਤੋਂ ਵੱਧ ਕੋਈ ਹੋਰ ਮੋਤਬਰ ਸ਼ਹਾਦਤ ਨਹੀਂ ਹੋ ਸਕਦੀ ਜਿਸ ਨੇ ਅੱਖੀਂ ਡਿੱਠੇ ਹਾਲ ਲਿਖੇ ਹਨ, ਸੋ ਕਵਿ ਸੈਨਾਪਤਿ ਜੀ ਲਿਖਦੇ ਹਨ:*
*ਜਬ ਦੇਖਿਓ ਜੁਝਾਰ ਸਿੰਘ ਸਮਾਂ ਪਹੂਚਯੋ ਆਨ॥ ਦੌਰਯੋ ਦਲ ਮੈਂ ਧਾਇ ਕੈ ਕਰ ਮੈ ਗਹੀ ਕਮਾਨ॥੫੫॥੫੨੫॥*

*** ਅੰਮ੍ਰਿਤਧਾਰੀ ਸਿੰਘਾਂ ਨੂੰ ਰੰਘੇਰਟਾ ਤੇ ਰਵਿਦਾਸੀਆ ਆਦਿਕ ਲਿਖਣਾ ਜਨ ਪੁਕਾਰਨਾ ਗੁਰਮਤ ਦੇ ਆਸੇ ਤੋਂ ਉਲਟ ਹੈ। ਮੈਂ ਇਸ ਪਰਪਾਟੀ ਤੋਂ ਸਖਤ ਵਿਰੁੱਧ ਹਾਂ ਜੱਟ ਸਿੰਘ, ਰੋੜਾ ਸਿੰਘ, ਨਾਈ ਸਿੰਘ, ਬੌਣਾ ਸਿੰਘ, ਮਜ਼ਹਬੀ ਸਿੰਘ ਆਦਿਕ ਨਾਮਾਂ ਦੀ ਤਮੀਜ਼ ਸਿੰਘਾਂ ਵਿੱਚ ਤਫੱਰਕੇ ਦਾ ਕਾਰਨ ਹੈ ਤੇ ਖਾਲਸਾ ਧਰਮ ਦੇ ਬੁਨਿਯਾਦੀ ਅਸੂਲਾਂ ਤੋਂ ਉਲਟ ਵਤੀਰਾ ਹੈ। ਮੈਂ ਸਿਰਫ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੇ ਲੇਖਕ ਦੇ ਖਿਆਲ ਮੁਜਬ ਇਨ੍ਹਾਂ ਸਿੰਘਾਂ ਦਾ ਵਿਸ਼ੇਸ਼ ਪਤਾ ਸੂਚਿਤ ਕਰਨੇ ਲਈ ਆਪਣੀ ਕਵਿਤਾ ਵਿੱਚ ਦੋਨੋਂ ਸ਼ਬਦ ਵਰਤੇ ਹਨ।*

ਇਕ ਇਕ ਤੋਂ ਇਕ ਚੜ੍ਹੰਦੜਾ ਸੀ,
ਸਭੋ ਵਾਰਦੇ ਗੁਰੂ ਪਰ ਜਾਨ ਪਿਆਰੇ।
ਜਾਨਾਂ ਹੂਲ ਕੇ ਗੜ੍ਹੀ ਦੇ ਵਿੱਚ ਬੈਠੇ,
ਹੋਣ ਵਾਸਤੇ ਹੁਣੇ ਕੁਰਬਾਨ ਪਿਆਰੇ।
ਦੀਨ ਧਰਮ ਦਾ ਜੁੱਧ ਹੁਣ ਹੋਣ ਲੱਗਾ,
ਝੂਲ ਰਹੇ ਹਨ ਮੌਤ ਨਿਸ਼ਾਨ ਪਿਆਰੇ।
ਕੌਤਕ ਹਾਰ ਦੇ 'ਕੇਸਰੀ' ਦੇਖ ਕੌਤਕ,
ਮਾਰ ਮਾਰ ਕੇ ਕਰਨ ਖਲਹਾਨ ਪਿਆਰੇ

**ਸ਼ਾਹੀ ਫੌਜਾਂ ਨੇ ਚਮਕੌਰ ਦੇ ਉਦਾਲੇ ਘੇਰਾ ਘੱਤਣਾ**

**ਘੇਰ ਲਿਆ ਚਮਕੌਰ ਨੂੰ ਚਾਰ ਤਰਫੋਂ,**
**ਡਰ ਕੇ ਪਿੰਡ ਵਾਸੀ ਗਏ ਭੱਜ ਲੋਕੋ।**
**ਧੂੰਆਂ ਧਾਰ ਹੋਇਆ ਤੋਪਾਂ ਬੀੜੀਆਂ ਨੀ,**
**ਪਈ ਗੋਲੀਆਂ ਦੀ ਭਾਰੀ ਗੱਜ ਲੋਕੋ।**
**ਨਕਸ਼ਾ ਬੱਝਿਆ ਹੈ ਮਹਾਂਭਾਰਤਾਂ ਦਾ,**
**ਤਾਜ਼ੀ ਹੋ ਗਈ ਯਾਦ ਮੁੜ ਅੱਜ ਲੋਕੋ।**
**ਜ਼ਾਲਮ ਜ਼ੁਲਮ ਦੀ ਅੱਗ ਵਰਸਾਉਣ ਲੱਗੇ,**
ਅੱਗੇ ਰੱਖ ਕੇ ਦੀਨ ਦਾ ਪੱਜ ਲੋਕੋ।
ਗਿਣਤੀ ਵਿੱਚ ਸੀ ਸਿੰਘ ਆਹ !
ਸਿਰਫ ਚਾਲ੍ਹੀ ਕੱਚੇ ਕੋਠੇ ਦਾ ਫੇਰ ਕੁਚੱਜ ਲੋਕੋ।
ਕੋਈ ਸਿੰਘ ਜੇ ਗੜ੍ਹੀ ਤੋਂ ਬਾਹਰ ਆਵੇ,
ਪੈਣ ਸੈਂਕੜੇ ਓਸ ਪਰ ਭੱਜ ਲੋਕੋ।
ਕਾਲੀ ਰਾਤ ਵਿੱਚ ਪਵੇ ਅਫ਼ਾਤ
ਕਿਧਰੇਂ ਦੁਸ਼ਮਣ ਪੈਣ ਆਪੋ ਵਿਚੀਂ ਵੱਜ ਲੋਕੋ।
ਕਟਾ ਵੱਢ ਹੁੰਦੇ ਕਿਧਰੇ ਆਪ ਲੜ ਲੜ, ਨਹੀਂ ਸਮਝਦੇ
ਫੇਰ ਨਿਲੱਜ ਲੋਕੋ।
ਮੁੱਠੀ ਸਿੰਘਾਂ ਪਰ ਪੈ ਗਿਆ ਕਟਕ ਲੋਹੜਾ,
ਪਾਈ ਢੋਲਾਂ ਨੇ ਬੜੀ ਗੜਗੱਜ ਲੋਕੋ।
ਅਲੀ ਅਲੀ ਦੀ ਪਈ ਆਵਾਜ਼ ਆਵੇ,
ਉਧਰ ਸ਼ੇਰ ਵੀ ਰਹੇ ਹਨ ਗੱਜ ਲੋਕੋ।
ਸੱਤ ਸਿਰੀ ਅਕਾਲ ਅਕਾਲ ਹੋਵੇ,
ਰਾਖਾ ਇਕ ਅਕਾਲ ਹੈ ਅੱਜ ਲੋਕੋ।
ਖਾਲ[25] ਖ਼ੂਨ ਦੇ 'ਕੇਸਰੀ' ਹੋਏ ਜਾਰੀ,
ਲਹੂ ਪੀਣ ਕਲਜੋਗਣਾਂ ਰੱਜ ਲੋਕੋ।

---

*ਸ੍ਵੈਯਾ: ਨਾਹਰ ਖਾਨ ਮਲੇਰੀ ਹੁਤੋ ਇਕ ਬੀਰ ਬਲੀ ਅਫਗਾਨ ਕਰਾਰਾ। ਸੋ ਗਰਜਯੋ ਢਿਗ ਜਾਇ ਗੜ੍ਹੀ ਤਰਜਿਓ ਗੁਰ ਕੋ ਸਰ ਪੁੰਜ ਪ੍ਰਹਾਰਾ। ਏਕ ਤਜਿਓ ਗੁਰ ਬਾਨ ਮਹਾਂ ਖਰ ਸੋ ਅਫਗਾਨ ਧਰਾ ਪਰ ਡਾਰਾ। ਬੀਰ ਹਤਿਓ ਪਿਖ ਬੀਰ ਅਯੋ ਤਿਹ ਖਿਜਰ ਖ੍ਵਾਜ ਸਰੋਸ ਅਪਾਰਾ। ਹਿੰਦ ਕੇ ਪੀਰ ਸੁਨੋ ਤੁਮ ਬੀਰ ਹਨਿਓ ਮਮ ਬੀਰ ਅਬੀ ਰਨ ਮਾਹੀ। ਸੰਮੁਖ ਹੋਇ ਲਰੋ ਹਮ ਸੌਂ ਅਬ ਤੋਹਿ ਵਲੀ ਲਖ ਹੈਂ ਹਮ ਤਾਹੀ। ਯੌ ਸੁਨਕੈ ਗੁਰ ਆਨ ਕਹਿਓ ਅਫ਼ਗਾਨ ਬਨੋ ਸਵਧਾਨ ਇਹਾਂਹੀ। ਬਾਰ ਕਰੋ ਨ ਡਰੋ ਨ ਟਰੋ ਅਬ ਹੌਂਸ ਰਹੈ ਫਿਰ ਤੌਂ ਮਨ ਮਾਹੀ। ਖੈਂਚ ਕਮਾਨ ਸੁ ਕਾਨ ਪ੍ਰਮਾਨ ਪਠਾਨਹਿ ਬਾਨ ਕਿ ਤਾਨ ਤਜਾਨੇ। ਬੀਰ ਬਨੈਤ ਪਠੈਤ ਗੁਰੂ ਸਭ ਤਾਂਤਿ ਸਿਲੀ ਮੁਖ ਕੀਨ ਬਚਾਨੇ। ਫੇਰ ਗੁਰੂ ਬਲਵੰਡ ਕੁਵੰਡ ਪ੍ਰਚੰਡ ਅਖੰਡ ਤਜੇ ਸਰ ਤਾਨੇ। ਮਾਰਹਿ ਰਾਨ ਪਠਾਨ ਕਰੇ ਨਿਜ ਜਾਨ ਲੈ ਓਟ ਦਿਵਾਰ ਲੁਕਾਨੈ। ਔਰ ਘਨੇ ਤੁਰਕੀ ਸਰਦਾਰ ਗਿਰੀਸ ਆਏ ਝਟ ਲੈ ਬਹੁ ਸੈਨਾ। ਚਾਰ ਦਿਸਾਨ ਤੇ ਘੇਰ ਮਕਾਨ ਲਯੋ ਬਲ ਠਾਨ ਸਕੈਂ ਕਰ ਜੈ ਨਾ। ਕੇਤਕ ਦੂਰ ਸਭੀਤ ਸੁਭੀਤ ਤੈ ਕੀਨ ਸਭੀ ਤਬ ਆਹਵ ਐਨਾ। ਬਾਨ ਲਗੇ ਗੁਲਕਾ ਬਰਸਾਵਨ ਸਾਂਵਨ ਮੇਂਹ ਸਮਾਨ ਬਨੈ ਨਾ।*

*(ਪੰਥ ਪ੍ਰਕਾਸ਼, ਬਿਸਰਾਮ 32)*

*"ਨਾਹਰ ਖਾਨ ਪਠਾਨ ਮਲੇਰੀ ਤਥਾ ਨਜੀਬ ਖਾਂ ਸੂਬੇਦਾਰ ਜਲੰਧਰੀ ਤਥਾ ਅਸਮਾਨ ਖਾਂ ਕਸੂਰੀਆ ਇਤਿਯਾਦ ਵੀਰ ਲੋਗ ਜੋ ਉਸ ਕਿਲੇ ਕੇ ਸਮੀਤ ਆਯੇ ਵੇ ਸਭੀ ਤੀਰੋਂ ਕੇ ਸਦਾ ਕੇ ਲੀਯੇ ਇਸ ਸੰਸਾਰ ਸੇ ਪਾਰ ਹੂਯੇ! ਖ੍ਵਾਜਾ ਖਿਜ਼ਰ ਖਾਂ ਮਲੇਰੀ ਤਥਾ ਮੁਹੰਮਦ ਖਾਂ ਨਾਇਬ ਸੂਬੇਦਾਰ ਲਾਹੌਰ, ਮਿਰਜ਼ਾ ਜਾਫਰ ਬੇਗ ਤੂਰਾਨੀ ਇਤਿਆਦ ਬਹੁਤ ਸੇ ਨਾਮਦਾਰ ਮਸ਼ਹੂਰ ਸਰਦਾਰ ਲੋਗ ਜ਼ਖ਼ਮੀ ਭੀ ਹੂਏ!*

*(ਇਤਿਹਾਸ ਗੁਰੂ ਖਾਲਸਾ (ਹਿੰਦੀ) ਪੰਨਾ, 393)*

—0—

ਚਲਦਾ

# ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ'
# ਦਾ ਅਜੋਕਾ ਪ੍ਰਸੰਗ

*ਕੁਲਵੰਤ ਕੌਰ (ਡਾ.)*
*98156-20515*

ਭਾਈ ਨੰਦ ਲਾਲ ਗੋਯਾ ਜੀ ਦੇ ਧੁਰ ਅੰਦਰੋਂ ਨਿਕਲਿਆ ਇਹ ਇਤਿਹਾਸਕ ਮਹਾਂਵਾਕ ਸਾਡੇ ਸਾਰਿਆਂ ਲਈ ਕਿੰਨਾ ਸਤਿਕਾਰਤ, ਪਵਿੱਤਰ ਅਤੇ ਸਾਂਭਣਯੋਗ ਹੈ ਕਿਉਂਕਿ ਭਾਈ ਸਾਹਿਬ ਕੋਈ ਆਮ ਵਿਅਕਤੀ, ਸਾਧਾਰਨ ਸ਼ਾਇਰ ਜਾਂ ਦੁਨਿਆਵੀ ਲੇਖਕ ਨਹੀਂ ਸਨ ਸਗੋਂ ਰੂਹਾਨੀਅਤ ਵਿਚ ਸਰਸਾਰੀ, ਦਿਵਯਤਾ ਨਾਲ ਲਬਰੇਜ਼ ਅਤੇ ਰੱਬਤਾ ਵਿਚ ਮਖ਼ਮੂਰ ਇਕ ਅਜਿਹੀ ਮਹਾਨ ਹਸਤੀ ਸੀ ਜੋ ਚਾਪਲੂਸੀਆਂ, ਖ਼ੁਸ਼ਾਮਦਾ ਜਾਂ ਹੇਠਲੇ ਪੱਧਰ ਦੀਆਂ ਹੋਛੀਆਂ ਗੱਲਾਂ ਤੋਂ ਨਿਰਲੇਪ, ਰੋਮ ਰੋਮ ਇਨਸਾਨੀਅਤ ਦੀ ਬੁਲੰਦੀ ਅਤੇ ਪਵਿੱਤਰ ਸੋਚ ਦੇ ਪ੍ਰਤੀਕ ਸਨ। ਜਿਸਨੂੰ ਦਸਵੇਂ ਨਾਨਕ ਦੇ ਦਰਬਾਰੀ ਰਤਨ ਦਾ ਮਰਾਤਬਾਹ ਹਾਸਿਲ ਹੋ ਚੁੱਕਾ ਹੋਵੇ , ਵਾਕਈ ਉਹ ਸੱਜਣ ਕਿੰਨੀ ਵੱਡੀ ਇਖ਼ਲਾਕੀ ਉੱਚਤਾ ਅਤੇ ਇਨਸਾਨੀ ਬੌਧਿਕਤਾ ਦਾ ਧਨੀ ਹੋਵੇਗਾ, ਅਸੀਂ ਸਹਿਜੇ ਹੀ ਇਸ ਗੱਲ ਦਾ ਅਨੁਮਾਨ ਲਾ ਸਕਦੇ ਹਾਂ। ਨੂਰ ਦੇ ਘਰ (ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ) ਵਿਖੇ ਜਿਹੜੀ ਪਾਕੀਜ਼ ਬਾਣੀ ਗਾਇਨ ਲਈ ਪ੍ਰਵਾਣਿਤ ਹੈ ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਇਕੱਤੀ ਰਾਗਾਂ ਵਿਚ ਅੰਕਿਤ ਬਾਣੀ ਤੋਂ ਇਲਾਵਾ ਗੁਰਬਾਣੀ ਦੀ ਕੁੰਜੀ ਪ੍ਰਵਾਨੀ ਜਾਂਦੀ ਭਾਈ ਗੁਰਦਾਸ ਜੀ ਦੀ ਰਚਨਾ ਅਤੇ ਭਾਈ ਸਾਹਿਬ ਭਾਈ ਨੰਦ ਲਾਲ ਗੋਯਾ ਜੀ ਦਾ ਕਲਾਮ ਵੀ ਸ਼ਾਮਲ ਹੈ। ਇੰਝ, ਜਦੋਂ ਭਾਈ ਸਾਹਿਬ ਰੂਹਾਨੀ-ਸਾਗਰ ਵਿਚ ਟੁੱਭੀਆਂ ਲਾਉਂਦਿਆਂ ਇਹ ਫ਼ਰਮਾਉਂਦੇ ਹਨ

ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ
ਹੱਕ ਹੱਕ ਅੰਦੇਸ਼ ਗੁਰੂ ਗੋਬਿੰਦ ਸਿੰਘ
ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ
ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ

ਤਾਂ ਸਾਨੂੰ ਜਿਸ ਉੱਚ ਦੁਮਾਲੜੀ ਹਸਤੀ ਦਾ ਆਭਾਸ ਹੁੰਦੈ, ਉਹ ਸੱਚਮੁੱਚ ਅੰਬਰਾਂ ਜੇਡੀ ਉੱਚੀ ਜਾਪਦੀ ਹੈ। ਗਹਿਰ ਗੰਭੀਰਤਾ ਦਾ ਸੋਮਾ ਅਤੇ ਸ਼ਾਇਸ਼ਤਗੀ ਦੀ ਸਿਖ਼ਰ ਵੀ। ਪੰਥਕ ਹਲਕਿਆਂ ਵਿਚ ਹੀ ਨਹੀਂ ਸਗੋਂ ਕਲਾਸਿਕ ਸ਼ਾਇਰੀ ਦੇ ਵਿਦਵਾਨ ਵੀ ਆਪ ਜੀ ਦੇ ਉੱਚ ਪਾਏ ਦੇ ਕਲਾਮ ਤੋਂ ਵਾਰਨੇ ਵਾਰਨੇ ਜਾਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਜੀ ਅਨੁਸਾਰ ਭਾਈ ਨੰਦ ਲਾਲ ਗੋਆ ਜੀ ਅੱਠ ਗ੍ਰੰਥਾਂ ਦੇ ਰਚੇਤਾ ਸਨ।

ਹੁਣ ਆਈਏ ਇਸਦੇ ਅਜੋਕੇ ਪ੍ਰਸੰਗ ਵਲ ਕਈ ਵਿਭਚਾਰੀਆਂ, ਅਨਾਚਾਹੀਆਂ, ਗੈਰ ਇਖ਼ਲਾਕੀਆਂ, ਕਾਮੀਆਂ ਅਤੇ ਮਨੁੱਖਤਾ ਤੋਂ ਗਿਰੇ ਪਾਖੰਡੀਆਂ, ਦੰਭੀਆਂ ਅਤੇ ਛਲੇਡਿਆਂ ਨੇ ਉਸ ਸਰਬੰਸਦਾਨੀ, ਅੰਮ੍ਰਿਤਦਾਨੀ, ਜੀਵਨਦਾਨੀ, ਕ੍ਰਿਪਾਦਾਨੀ ਅਤੇ ਰਹਿਤਦਾਨੀ ਗੁਰੂ ਦੇ ਅਲੌਕਿਕ, ਅਸਾਧਾਰਨ ਅਤੇ ਵਚਿੱਤਰ ਕੌਤਕਾਂ ਦੀ ਨਕਲ ਕਰਕੇ ਨਾ ਕੇਵਲ ਨਾਨਕ ਨਾਮ ਲੇਵਾ ਸੰਗਤਾਂ ਦੇ ਹਿਰਦੇ ਵਲੂੰਧਰੇ ਸਗੋਂ ਖੇਖਣ ਹਾਰੇ ਖ਼ੁਦ ਵੀ ਅੱਜ ਜੇਲ੍ਹਾਂ ਦੀਆਂ ਸੀਖ਼ਾਂ ਅੰਦਰ ਫਸੇ ਬੈਠੇ ਹਨ। ਕਿੱਥੇ ਢਾਈ ਸੌ ਵਰ੍ਹਿਆਂ ਦਾ ਇਕ ਅਨੂਠਾ ਆਚਰਣ ! ਦਹਾਕਿਆਂ ਦਹਾਕਿਆਂ ਤੱਕ ਦੀਆਂ ਅਮੁੱਕ ਲੰਮੀਆਂ ਯਾਤਰਾਵਾਂ। ਸਾਲਾਂ ਦੇ ਸਾਲ ਜਗਤ ਨੂੰ ਸੱਚ ਦੀ ਸੋਝੀ ਕਰਾਉਣ ਦੇ ਕਠਿਨ ਉਪਰਾਲੇ ! ਮਨੁੱਖੀ ਵੱਸੋਂ ਵਾਲੇ ਧਰਤੀ ਦੇ ਹਰ ਕੋਨੇ ਤੱਕ ਰਸਾਈ ! ਸਮਕਾਲੀ ਹੱਠਯੋਗੀਆਂ, ਗੋਰਖਪੰਥੀਆਂ ਨਾਲ ਸੰਵਾਦ ! ਮੱਕੇ ਮਦੀਨੇ ਤੱਕ ਪਹੁੰਚ ਕੇ ਅੱਲਾ ਦੀ ਅਸਲੀਅਤ ਦਾ ਪ੍ਰਗਟਾਵਾ ਕਰਨਾ ! ਗੱਲ ਕੀ ਅਸਲ ਜੀਵਨ ਜਾਚ ਦੀ ਸੋਝੀ ਕਰਾਉਣ ਲਈ ਇਕ ਜਾਮਾ ਨਾਕਾਫ਼ੀ ਹੋਣ ਕਰਕੇ ਦਸ ਜਾਮਿਆਂ ਵਿਚ ਜਗਤ-ਅਵਤਰਣ ।ਇੰਝ, ਕੀ ਦਸਵੇਂ ਨਾਨਕ ਦੇ ਚੋਜ ਕੇ ਵਲ ਗੁਰੂ ਗੋਬਿੰਦ ਸਿੰਘ ਜੀ ਦੀ ਕੋਈ ਆਜ਼ਾਦਾਨਾ ਸੋਚ ਵਿਚੋਂ ਨਿਕਲੇ ਸਨ ? ਨਹੀਂ, ਇਹ ਨਾਨਕ ਨਿਰੰਕਾਰੀ ਦੀ

ਬ੍ਰਹਿਮੰਡੀ ਸੋਚ, ਸਰਬੱਤ ਦੇ ਭਲੇ ਦੀ ਭਾਵਨਾ, ਰੱਬੀ ਏਕਤਾ, ਸਮਾਨਤਾ, ਭਾਈਵਾਲਤਾ ਅਤੇ ਇਨਸਾਨੀ ਬਰਾਬਰੀ ਦੇ ਮਹਾਨ ਸੰਕਲਪ ਦਾ ਆਖ਼ਰੀ ਜਲਵਾ ਸੀ ਜਿਸਨੂੰ ਦੁਨੀਆ ਦੇ ਬਹੁਤੇ ਮੂਰਖ ਲੋਕ ਅਜੇ ਤੱਕ ਵੀ ਸਮਝ ਨਹੀਂ ਸਕੇ ਤੇ ਜਿਸਨੂੰ ਅੱਜ ਵੀ ਹਉਮੈ-ਗ੍ਰਸਤ ਲੋਕ ਦੁਨਿਆਵੀ ਚੌਧਰਾਂ, ਮਾਇਆਵੀ ਪ੍ਰਾਪਤੀਆਂ ਅਤੇ ਰਾਜ-ਭਾਗ ਦੀ ਲਾਲਸਾ ਤੱਕ ਸੀਮਤ ਕਰੀ ਬੈਠੇ ਹਨ। ਪਹਿਲਾਂ, ਤਿੰਨ ਕੁ ਵਰ੍ਹੇ ਸੰਸਾਰ ਦੇ ਸਭ ਤੋਂ ਵੱਧ ਪ੍ਰਤਿਸ਼ਠਤ, ਪ੍ਰਵਾਨਿਤ ਅਤੇ ਪਵਿੱਤਰ ਧਰਮ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀਆਂ ਵਾਪਰੀਆਂ ਅਨੇਕ ਦਿਲ ਵਲੂੰਧਰਨੀਆਂ ਘਟਨਾਵਾਂ ਨੇ ਹਰ ਵਿਅਕਤੀ ਨੂੰ ਝੰਜੋੜ ਕੇ ਰੱਖ ਦਿੱਤਾ। ਇੱਕਲੇ ਸਿੱਖ ਨਹੀਂ, ਹਰੇਕ ਨਾਨਕ ਨਾਮ ਲੇਵਾ ਤੜਪ ਉੱਠਿਆ। ਸੰਵੇਦਨਸ਼ੀਲਾਂ ਨੇ ਰੱਜ ਰੱਜ ਵਿਰੋਧ ਕੀਤਾ, ਧਰਨੇ ਲਾਏ ਡਾਂਗਾਂ ਖਾਧੀਆਂ, ਗੋਲੀਆਂ ਝੇਲੀਆਂ, ਸ਼ਹਾਦਤਾਂ ਪਾਈਆਂ ਤਾਂ ਜਾ ਕੇ ਅੰਦਰ ਖਾਤੇ ਇਕ ਕੁਕਰਮੀ ਤੇ ਅਧਰਮੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ਼੍ਰੋਮਣੀ ਕਮੇਟੀ ਦੀ ਆੜ ਵਿਚ ਦਿਵਾਈ ਮੁਆਫ਼ੀ ਵਾਲਾ ਹੁਕਮਨਾਮਾ ਵਾਪਸ ਲਿਆ ਗਿਆ। ਕੀ ਬਾਕੀ ਦੇ ਗ਼ਲਤ ਜਾਰੀ ਕੀਤੇ ਹੁਕਮਨਾਮੇ ਵਾਪਸ ਲੈਣ ਦੀ ਚਾਰਗੋਈ ਨਹੀਂ ਸੀ ਹੋਣੀ ਚਾਹੀਦੀ? ਸੰਗਤ ਦੇ 91 ਲੱਖ ਰੁਪਏ ਕਮੇਟੀ ਨੇ ਕਾਮੀ ਸਾਧ ਦੀ ਮੁਆਫ਼ੀ ਨੂੰ ਜਾਇਜ਼ ਠਹਿਰਾਉਣ ਲਈ ਇਸ਼ਤਿਹਾਰਾਂ ’ਤੇ ਖ਼ਰਚੇ ਤੇ ਮੁੜ ਥੁੱਕ ਕੇ ਵੀ ਚੱਟਿਆ। ਬਿਨਾਂ ਸ਼ੱਕ ਅੱਜ ਸਾਡੀਆਂ ਦੋ ਬਹੁਤ ਹੀ ਅਹਿਮ ਸੰਸਥਾਵਾਂ ਸ੍ਰੀ ਅਕਾਲ ਤਖ਼ਤ (ਗੁਰੂ ਸਿਰਜਤ) ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਿਰੋਲ ਅਪੰਥਕ, ਸਿਆਸੀ, ਮੂੰਹ ਮੁਲਾਹਜੇ ਪੂਰਦੀਆਂ ਅਤੇ ਭਾਈ ਭਤੀਜਾਵਾਦ ਨੂੰ ਉਭਾਰਨ ਲਈ ਵਰਤੀਆਂ ਜਾ ਰਹੀਆਂ ਹਨ।

ਮੇਰੀ ਗੱਲ ਹਾਲੇ ਵੀ ਬਿਲਕੁਲ ਅਧੂਰੀ ਹੈ ਕਿਉਂਕਿ ਜਿਸ ਬਾਦਸ਼ਾਹ ਦਰਵੇਸ਼’ ਦਾ ਹਵਾਲਾ ਭਾਈ ਨੰਦ ਲਾਲ ਗੋਯਾ ਜੀ ਦੇ ਰਹੇ ਹਨ, ਉਹ ਤਾਂ ਦੀਨ ਦੁਖੀਆਂ, ਮਜ਼ਲੂਮਾਂ, ਨਿਮਾਣਿਆਂ, ਨਿਤਾਣਿਆਂ ਅਤੇ ਨਿਆਸਰਿਆਂ ਦਾ ਮਾਣ ਅਤੇ ਤਾਣ ਹੈ, ਸੱਚੇ ਧਰਮ ਦਾ ਰਾਖਾ ਹੈ, ਕਰਤਾਰ ਦੇ ਦਰ ਦਾ ਜਾਚਕ ਹੈ, (ਦਰਵੇਸ਼ੀ ਕੋ ਜਾਣਸੀ ਵਿਰਲਾ ਕੋ ਦਰਵੇਸ਼) ਉਤੱਰ ਤੋਂ ਦੱਖਣ ਤੱਕ ਹਿੰਦੁਸਤਾਨੀਆਂ ਨੂੰ ਜੋੜਣ ਵਾਲਾ ਹੈ। ਗੰਗਾ ਦੇ ਕਿਨਾਰਿਆਂ (ਸ੍ਰੀ ਪਟਨਾ ਸਾਹਿਬ) ’ਤੇ ਪਹਿਲਾ ਸਾਹ ਲੈਣ ਵਾਲਾ, ਸਤਲੁਜ਼ ਸੰਗ ਅਠਖੇਲੀਆਂ ਕਰਕੇ ਜਵਾਨ ਹੋਣ ਵਾਲਾ, ਜਮਨਾ ਕਿਨਾਰੇ ਭਾਵੀ ਯੋਜਨਾਵਾਂ ਘੜਣ ਵਾਲਾ ਤੇ ਗੋਦਾਵਰੀ ਕੋਲ ਸੰਸਾਰ ਯਾਤਰਾ ਸਮੇਟਣ ਵਾਲਾ ਦਰਵੇਸ਼ ਕੀ ਕਦੇ ਦੁਨੀਆਂ ਨੇ ਪਹਿਲਾ ਜਾਂ ਪਿੱਛੋਂ ਤੱਕਿਆ ਹੈ? ਹਰਗਿਜ਼ ਵੀ ਨਹੀਂ। ਕਦੇ ਵੀ ਨਹੀਂ। ਤਾਂ ਫਿਰ ਇਕ ਮਹਾਂ ਖ਼ੁਦਗਰਜ਼, ਲੱਕ ਲੱਕ ਤੱਕ ਮਾਇਆਵੀ ਤ੍ਰਿਸ਼ਨਾਵਾਂ ਨਾਲ ਭਰਪੂਰ, ਪੁੱਤਰ-ਮੋਹ ਵਿਚ ਚੂਰ, ਪੰਥ ਦੋਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੇਹੁਰਮਤੀਆਂ ਦਰ ਕਿਨਾਰ ਕਰਨ ਵਾਲਾ ਪੋਟਾ ਪੋਟਾ ਸਿਆਸੀ ਵਲਾਂ ਛਲਾਂ ਵਿਚ ਨਿਪੁੰਣ, ਪੰਜਾਬ ਦੀ ਜਵਾਨੀ ਦਾ ਸਭ ਤੋਂ ਵੱਡਾ ਦੁਸ਼ਮਣ, ਪੰਜਾਬ ਨੂੰ ਨਸ਼ਿਆਂ ਦੀ ਦਲਦਲ ਵਿੱਚ ਧੱਕਣ ਵਾਲਾ, ਮੇਰੇ ਸੁਹਣੇ ਪੰਜਾਬ ਨੂੰ ਇੰਚ ਇੰਚ ਬਰਬਾਦ ਕਰਨ ਵਾਲਾ ‘ਬਾਦਸ਼ਾਹ ਦਰਵੇਸ਼’ ਅਖਵਾਉਣ ਦਾ ਹੱਕਦਾਰ ਹੋ ਸਕਦਾ ਹੈ? ਕਦੇ ਵੀ ਕਤਈ ਵੀ ਨਹੀਂ। ਲੱਖ ਲਾਹਨਤ ਕਹਿਣ ਵਾਲੇ ਦੇ! ਰੱਬ ਦੀ ਮਾਰ ਪਵੇ ਇਹੋ ਜਿਹੇ ਘਟੀਆ ਖ਼ੁਸ਼ਾਮਦੀਏ ਦੇ। ਉਹ ਕੁਰਸੀਆਂ ਲਈ ਤੁਸੀਂ ਆਪਣਾ ਇਸ਼ਟ, ਦੀਨ, ਈਮਾਨ, ਧਰਮ ਤੇ ਸੱਚ ਸੱਭ ਕੁਝ ਤਿਆਗ ਦਿੱਤਾ ਹੈ? ਤੁਹਾਨੂੰ ਜ਼ਮਾਨੇ ਦੀ ਵੀ ਸ਼ਰਮ ਹਯਾ ਨਹੀਂ ਰਹੀ? ਤੁਹਾਨੂੰ ਰਵਾਇਤਾਂ ਵੀ ਵਿੱਸਰ ਗਈਆਂ ਹਨ। ਅਕਾਲੀ ਦਲ ਨੂੰ ‘ਕਾਲੀ ਦਲ’ ਬਣਾ ਦੇਣ ਵਾਲਿਓ! ਡੀਗਾਂ ਤਾਂ ਮਾਰਦੇ ਹੋ ਕਿ ਅਸੀਂ 100 ਸਾਲ ਪੁਰਾਣੀ ਪਾਰਟੀ ਹਾਂ-ਜਿਨ੍ਹਾਂ ਨੇ ਇਸਦੀ ਉਸਾਰੀ ਵਿਚ ਆਪਣਾ ਖ਼ੂਨ ਪਸੀਨਾ ਵਹਾਇਆ, ਕੀ ਤੁਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਬਾਰੇ ਜਾਣਦੇ ਹੋ? ਹੋਸ਼ ਕਰੋ ਹੋਸ਼ ਕਰੋ! ਜੱਗ ਹਸਾਈ ਨਾ ਕਰਾਓ! ਪੂਰੇ ਸੰਸਾਰ ਦੇ ਯੁੱਗ-ਪੁਰਖ, ਸਤਿਗੁਰੂ ਨਾਨਕ ਦੇਵ ਦੀ ਪਵਿੱਤਰ ਕਾਰਜਸ਼ਾਲਾ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਦੇ ਉਦਘਾਟਨੀ ਸਮਾਗਮਾਂ ਨੂੰ ਹੋਛੀ ਸਿਆਸਤ, ਘਟੀਆ ਰਾਜਨੀਤੀ ਅਤੇ ਨਖਿੱਧ ਸੋਚ ਨਾਲ ਲਬਰੇਜ਼ ਕਰਨ ਵਾਲਿਓ, ਲਮਹੋਂ ਕੀ ਖ਼ਤਾ ਸਦੀਓਂ ਕੀ ਸਜ਼ਾ’ ਬਣਨ ਦੇ ਸਮੱਰਥ ਹੁੰਦੀ ਹੈ! ਜਾਗੋ! ਸੰਭਲੋ। ਤੁਸੀਂ ਸੌੜੀ ਸੋਚ ਨਾਲ ਸਿੱਖੀ ਦਾ ਪਹਿਲਾਂ ਹੀ ਬਹੁਤ ਘਾਣ ਕਰ ਚੁੱਕੇ ਹੋ! ਸੰਗਤਾਂ ਤੁਹਾਡੀਆਂ ਕਰਤੂਤਾਂ ਕਰਕੇ ਬਹੁਤ ਸੰਤਪਿਤ ਹਨ। ਸਮਾਂ ਬੜਾ ਬਲਵਾਨ ਹੈ।ਉਸਦੀ ਦਸਤਕ ਸੁਣੋ! ਆਪਣੇ ਅਪੰਥਕ ਲੱਛਣ ਤਿਆਗੋ!

—0—

# ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
# ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ

*ਹਰੀ ਸਿੰਘ ਕੁਵੈਤ ਵਾਲੇ*
*9814007847*

**ਕਬੀਰ ਮਾਟੀ ਕੇ ਹਮ ਪੂਤਰੇ ਮਾਨਸ ਰਾਖਿਓ ਨਾਉ॥**
**ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ॥**

ਮੌਤ ਦਾ ਗਿਆਨ ਹੀ ਆਦਮੀ ਨੂੰ ਧਰਮੀ ਬਣਾਉਂਦਾ ਹੈ। ਜਿੰਨੀ ਸਾਡੀ ਮੌਤ ਬਾਰੇ ਜਾਣਕਾਰੀ ਹੋਵੇਗੀ, ਉਨ੍ਹੀ ਹੀ ਜ਼ਿਆਦਾ ਧਰਮ ਦੀ ਗਹਿਰੀ ਖੋਜ ਆਰੰਭ ਹੋਵੇਗੀ। ਜੇਕਰ ਮੌਤ ਦਾ ਡਰ ਨਾ ਹੋਵੇ ਤਾਂ ਧਰਮ ਹੀ ਸਮਾਪਤ ਹੋ ਜਾਵੇਗਾ। ਇਸ ਲਈ ਜਿਵੇਂ-ਜਿਵੇਂ ਉਮਰ ਬੀਤਦੀ ਹੈ, ਬੁਢਾਪਾ ਨੇੜੇ ਆਉਂਦਾ ਹੈ, ਮੌਤ ਆਉਂਦੀ ਲਗਦੀ ਹੈ ਤਿਵੇਂ-ਤਿਵੇਂ ਅਸੀਂ ਧਰਮੀ ਬਣਦੇ ਜਾਂਦੇ ਹਾਂ। ਜਵਾਨੀ ਵਿੱਚ ਤਾਕਤ ਹੁੰਦੀ ਹੈ ਤੇ ਅਸੀਂ ਜੀਵਨ ਦੇ ਭੋਗਾਂ ਤੇ ਰੰਗ ਰਲੀਆਂ ਵਿੱਚ ਮਸਤ ਰਹਿੰਦੇ ਹਾਂ ਅਤੇ ਮੌਤ ਭੁੱਲੀ ਰਹਿੰਦੀ ਹੈ।

ਜਿਸ ਦਿਨ ਸਾਡਾ ਜਨਮ ਹੁੰਦਾ ਹੈ ਉਸੇ ਦਿਨ ਮੌਤ ਦਾ ਸਮਾਂ ਵੀ ਤਹਿ ਹੋ ਜਾਂਦਾ ਹੈ। ਫਰੀਦ ਸਾਹਿਬ ਇਸ ਬਾਰੇ ਬਹੁਤ ਸੁੰਦਰ ਬਿਆਨ ਕਰਦੇ ਹਨ:

***ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥***
***ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥***
***ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥***
***ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥***
***ਜਿੰਦ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥***
***ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥***

**(ਅੰਗ-1377)**

ਇਸ ਨੀਯਤ ਸਮੇਂ ਮੌਤ ਨੇ ਹਰ ਹਾਲ ਵਿੱਚ ਆਉਣਾ ਹੈ। ਇਹ ਇਕ ਅਟੱਲ ਸੱਚਾਈ ਹੈ ਕਿ ਮੌਤ ਇਕ ਅਚਾਨਕ ਘਟਨਾ ਹੈ, ਜਿਸ ਬਾਰੇ ਸਾਨੂੰ ਕੁਝ ਪਤਾ ਨਹੀਂ ਕਿ ਜਦੋਂ ਕਿਸੇ ਥਾਂ ਤੇ ਕਿਸ ਵੇਲੇ ਆ ਜਾਵੇ। ਜਿੰਦ ਵਹੁਟੀ ਤੇ ਮੌਤ ਲਾੜੇ ਵਾਂਗ ਹੈ ਤੇ ਇਨ੍ਹਾਂ ਦੋਹਾਂ ਦਾ ਵਿਆਹ ਹੋਣਾ ਲਾਜ਼ਮੀ ਹੈ। ਇਸ ਮੌਤ ਤੋਂ ਕੋਈ ਵੀ ਕਿਸੇ ਨੂੰ ਬਚਾਅ ਨਹੀਂ ਸਕਦਾ ਤੇ ਨਾ ਹੀ ਕੋਈ ਪ੍ਰਮਾਤਮਾ ਵਲੋਂ ਮੁਹਲਤ ਮਿਲ ਸਕਦੀ ਹੈ। ਜੇਕਰ ਹੁਣ ਇਹ ਘਟਨਾ ਇਕ ਦਿਨ ਜ਼ਰੂਰ ਵਾਪਰਨੀ ਹੈ ਤਾਂ ਇਸ ਤੋਂ ਡਰਨ ਦੀ ਕੋਈ ਲੋੜ ਨਹੀਂ। ਸਗੋਂ ਲਾੜੇ ਦੀ ਤਰ੍ਹਾਂ ਖੁਸ਼ੀ-ਖੁਸ਼ੀ ਇਸ ਦਾ ਸਵਾਗਤ ਕਰੋ। ਬਸ ਮੌਤ ਨੂੰ ਸਵੀਕਾਰ ਕਰ ਲਵੋ ਤਾਂ ਸਾਰੀ ਚਿੰਤਾ ਦੂਰ ਹੋ ਜਾਵੇਗੀ।

ਜਨਮ ਤੇ ਮੌਤ ਦੋਵੇਂ ਜੁੜੇ ਹੋਏ ਹਨ। ਜਿਥੇ ਜਨਮ ਹੈ ਉਥੇ ਮੌਤ ਵੀ ਜ਼ਰੂਰ ਹੋਵੇਗੀ। ਮੌਤ, ਜਨਮ ਨੂੰ ਜਨਮ ਦੇ ਰਹੀ ਹੈ ਅਤੇ ਜਨਮ, ਮੌਤ ਨੂੰ ਜਨਮ ਦੇ ਰਿਹਾ ਹੈ। ਇਕ ਦਿਨ ਮੌਤ ਆਉਣ ਤੇ ਇਸ ਸਰੀਰ ਦਾ ਅੰਤ ਹੋਣਾ ਹੀ ਹੈ। ਇਸ ਨੂੰ ਕੋਈ ਵੀ ਰੋਕ ਨਹੀਂ ਸਕਦਾ। ਜੋ ਬਣਿਆ ਹੈ, ਸੰਵਾਰਿਆ ਹੈ, ਲਾਜ਼ਮੀ ਕਦੇ ਨਾ ਕਦੇ ਉਜੜੇਗਾ। ਸਭ ਹੋਣਾ, ਅੰਤ ਵਿੱਚ ਨਾ ਹੋਣਾ ਹੋ ਜਾਵੇਗਾ।

ਸਾਡਾ ਇਸ ਦੁਨੀਆਂ ਨਾਲ ਬਹੁਤ ਲਗਾਉ ਹੋਣ ਕਾਰਨ ਅਸੀਂ ਬਸ ਜੀਵਨ ਬਾਰੇ ਹੀ ਸੋਚਦੇ ਹਾਂ ਤੇ ਸਾਨੂੰ ਮਰਨਾ ਬਿਲਕੁਲ ਭੁੱਲ ਗਿਆ ਹੈ। ਇਸ ਲਈ ਤਕੜੀ ਦਾ ਇਕ ਪਲੜਾ ਬਹੁਤ ਭਾਰਾ ਹੋ ਗਿਆ ਹੈ ਤੇ ਸਾਂਵਾਪਣ ਨਹੀਂ ਰਿਹਾ। ਹੁਣ ਲੋੜ ਹੈ ਕਿ ਦੂਸਰੇ ਪਲੜੇ ਵੱਲ ਧਿਆਨ ਦਿੱਤਾ ਜਾਵੇ। ਜਦ ਅਸੀਂ ਮੌਤ ਨੂੰ ਕਬੂਲ ਕਰ ਲਿਆ ਤੇ ਉਸ ਨੂੰ ਗੱਲ ਨਾਲ ਲਗਾ ਲਿਆ ਤਾਂ ਫਿਰ ਉਸ ਦਾ ਸਾਰਾ ਡਰ ਸਮਾਪਤ ਹੋ ਗਿਆ। ਇਹ ਡਰ ਤਾਂ ਕੇਵਲ ਮੌਤ ਪਾਸੋਂ ਨੱਸਣ ਕਰਕੇ ਹੀ ਸੀ। ਵੇਖੋ ਜਦ ਅਸੀਂ ਦੌੜਦੇ ਹਾਂ ਤਾਂ ਸਾਡਾ ਪਰਛਾਵਾਂ ਸਾਡੇ ਪਿੱਛੇ-ਪਿੱਛੇ ਭੱਜਦਾ ਹੈ। ਇਹ ਤਾਂ ਸਾਡਾ ਪਿੱਛਾ ਨਹੀਂ ਛੱਡੇਗਾ ਕਿਉਂਕਿ ਇਹ ਸਾਡਾ ਹੀ ਪਰਛਾਵਾਂ ਹੈ। ਹੋਰ ਕਿਸੇ ਤੋਂ ਭਜ ਕੇ ਅਸੀਂ ਜਾ ਵੀ ਕਿਥੇ ਸਕਦੇ ਹਾਂ ਤੇ ਇਹ ਸਦਾ ਨਾਲ ਹੀ ਰਹੇਗਾ। ਇਸ ਦਾ ਇਹ

ਭਾਵ ਵੀ ਨਹੀਂ ਕਿ ਪਰਛਾਵਾਂ ਬਹੁਤ ਤਕੜਾ ਹੈ ਤੇ ਉਸ ਨੂੰ ਹਰਾਇਆ ਨਹੀਂ ਜਾ ਸਕਦਾ। ਦਰਅਸਲ ਪਰਛਾਵਾਂ ਹੈ ਹੀ ਨਹੀਂ ਤੇ ਜੋ ਹੈ ਹੀ ਨਹੀਂ, ਉਸ ਨੂੰ ਜਿੱਤਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਇਸੇ ਤਰ੍ਹਾਂ ਸਾਡੀ ਮੌਤ ਦਾ ਪਰਛਾਵਾਂ ਸਦਾ ਸਾਡੇ ਜੀਵਨ ਦੇ ਨਾਲ-ਨਾਲ ਚਲਦਾ ਰਹੇਗਾ। ਹੁਣ ਜੇ ਕਰ ਅਸੀਂ ਇਸ ਤੋਂ ਸਦਾ ਡਰਦੇ ਤੇ ਭੱਜਦੇ ਹੀ ਰਹੇ ਤੇ ਕਦੇ ਇਸ ਦੇ ਸਾਮ੍ਹਣੇ ਖੜੇ ਹੋ ਕੇ ਪਛਾਣਨ ਦਾ ਯਤਨ ਨਾ ਕੀਤਾ ਤਾਂ ਜੀਵਨ ਵਿੱਚ ਕੋਈ ਪਰਿਵਰਤਨ ਨਹੀਂ ਆਵੇਗਾ। ਹੋਰ ਜਿਹੜੇ ਮੌਤ ਤੋਂ ਡਰ ਕੇ ਦੌੜ ਰਹੇ ਹਨ, ਉਹ ਵੀ ਆਖਰ ਦੌੜ ਕੇ ਆਪਣੇ ਆਪ ਮੌਤ ਦੇ ਮੂੰਹ ਵੱਲ ਆ ਰਹੇ ਹਨ। ਦਰਅਸਲ ਮੌਤ ਬੰਦੇ ਨੂੰ ਲੈਣ ਨਹੀਂ ਆਉਂਦੀ ਸਗੋਂ ਬੰਦਾ ਆਪ ਹੀ ਇਸ ਦੇ ਮੂੰਹ ਵਿੱਚ ਆ ਜਾਂਦਾ ਹੈ। ਮੌਤ ਤਾਂ ਕੇਵਲ ਇੰਤਜਾਰ ਕਰਦੀ ਹੈ, ਕਿਸੇ ਦੀ ਪੰਜ ਸਾਲ ਤੇ ਕਿਸੇ ਦੀ ਪੰਜਾਹ ਸਾਲ ਜਾਂ ਸੱਤਰ ਸਾਲ ਤੱਕ ਤਾਂ ਤੇ ਇਸ ਤੋਂ ਡਰਨ ਦੀ ਕੋਈ ਲੋੜ ਨਹੀਂ। ਇਸ ਨਾਲ ਤਾਂ ਸਗੋਂ ਦੋਸਤੀ ਪਾਉਣੀ ਚਾਹੀਦੀ ਹੈ ਕਿਉਂਕਿ ਇਹ ਤਾਂ ਸਾਨੂੰ ਨਵਾਂ ਜੀਵਨ ਦਿਵਾਉਣ ਵਿੱਚ ਸਹਾਇਤਾ ਕਰ ਰਹੀ ਹੈ। ਜੇ ਕੋਈ ਹਨੇਰੇ ਵਿੱਚ ਜੀਊਣ ਦਾ ਆਦੀ ਹੋ ਜਾਵੇ ਤਾਂ ਉਸ ਲਈ ਇਹ ਹਨੇਰਾ ਹੀ ਪ੍ਰਕਾਸ਼ ਹੋ ਜਾਵੇਗਾ। ਜੇ ਅਸੀਂ ਦੁੱਖ ਨਾਲ ਦੋਸਤੀ ਪਾ ਲਈ ਤਾਂ ਸਾਨੂੰ ਮਹਿਸੂਸ ਹੋਵੇਗਾ ਕਿ ਦੁੱਖ ਤਾਂ ਹੈ ਹੀ ਨਹੀਂ ਬੱਸ ਸਭ ਸੁਖ ਹੀ ਸੁਖ ਹੈ। ਇਸੇ ਤਰ੍ਹਾਂ ਜੇ ਮੌਤ ਦਾ ਡਰ ਹਟ ਜਾਵੇ ਤਾਂ ਇਹ ਮੌਤ ਸਾਡੀ ਮਿੱਤਰ ਬਣ ਜਾਵੇਗੀ।

ਇਸ ਸੰਸਾਰ ਵਿੱਚ ਸਭ ਤੋਂ ਵੱਧ ਯਕੀਨੀ ਗੱਲ ਇਕ ਮੌਤ ਦੀ ਘਟਨਾ ਹੀ ਹੈ। ਇਹ ਕਿਸੇ ਹਾਲਤ ਵਿੱਚ ਵੀ ਟਲ ਨਹੀਂ ਸਕਦੀ। ਹੋਰ ਸਭ ਕੁਝ ਸੰਜੋਗ ਹੈ, ਹੋ ਵੀ ਸਕਦਾ ਹੈ ਤੇ ਭਾਵੇਂ ਨਾ ਵੀ ਹੋਵੇ। ਮੌਤ ਤੋਂ ਬਚਣ ਦੇ ਲਈ ਜਿੰਨੇ ਮਰਜ਼ੀ ਯਤਨ ਕਰ ਲਵੋ ਸਭ ਵਿਅਰਥ ਹਨ। ਇਸ ਜੀਵਨ ਦੇ ਪਿਛੇ ਮੌਤ ਤੋਂ ਸਿਵਾ ਹੋਰ ਕੁਝ ਵੀ ਨਹੀਂ ਹੈ। ਮੌਤ ਦੀ ਚੱਕੀ ਸਦਾ ਅਰੋਕ ਚਾਲ ਚਲਦੀ ਰਹਿੰਦੀ ਹੈ। ਜੋ ਵੀ ਇਥੇ ਆਉਂਦਾ ਹੈ, ਆਪਣੀ ਵਾਰੀ ਤੇ ਇਸ ਵਿੱਚ ਪਿਸ ਜਾਂਦਾ ਹੈ। ਇਹੀ ਕੁਦਰਤ ਦਾ ਅਟੱਲ ਨਿਯਮ ਹੈ। ਇਸ ਲਈ ਮੌਤ ਨੂੰ ਸਵੀਕਾਰ ਕਰਦੇ ਹੋਏ ਜੀਵੋ ਤਾਂ ਸਾਰੀਆਂ ਚਿੰਤਾਵਾਂ ਸਮਾਪਤ ਹੋ ਜਾਣਗੀਆਂ।

ਜੇਕਰ ਵੇਖਿਆ ਜਾਵੇ ਤਾਂ ਮੌਤ ਕੋਈ ਦੁਰਘਟਨਾ ਨਹੀਂ ਹੈ। ਜੀਵਨ ਦਾ ਇਕ ਜ਼ਰੂਰੀ ਅੰਗ ਹੈ ਤੇ ਹੋਣੀ ਵੀ ਚਾਹੀਦੀ ਹੈ। ਜਿਵੇਂ ਸੁੱਖ ਨਾਲ ਦੁੱਖ ਰੋਸ਼ਨੀ ਨਾਲ ਹਨੇਰਾ, ਸ਼ਾਂਤੀ ਨਾਲ ਅਸ਼ਾਂਤੀ, ਠੰਢ ਨਾਲ ਗਰਮੀ ਹੈ ਤਿਵੇਂ ਜਨਮ ਨਾਲ ਮੌਤ ਹੈ। ਸਾਡੀ ਮੁਸ਼ਕਿਲ ਇਹ ਹੈ ਕਿ ਅਸੀਂ ਸਦਾ ਜੀਵਨ ਤੇ ਸੁੱਖਾਂ ਦੀ ਲਾਲਸਾ ਹੀ ਕਰਦੇ ਹਾਂ ਅਤੇ ਮੌਤ ਤੇ ਦੁੱਖਾਂ ਨੂੰ ਭੁਲਾਈ ਰੱਖਦੇ ਹਾਂ। ਇਸ ਲਈ ਸਾਡਾ ਸੰਤੁਲਨ ਵਿਗੜ ਜਾਂਦਾ ਹੈ। ਜੇਕਰ ਜ਼ਰਾ ਸੋਚੋ ਕਿ ਜੇ ਅੱਜ ਸਾਡੇ ਦਾਦੇ ਪੜਦਾਦੇ ਵੀ ਇੱਥੇ ਸਾਡੇ ਨਾਲ ਘਰ ਵਿਚ ਬੈਠੇ ਹੁੰਦੇ ਤਾਂ ਸਾਡੀ ਕੀ ਹਾਲਤ ਹੁੰਦੀ। ਪੋਤੇ ਪੜਪੋਤੇ ਆਏ ਤਾਂ ਦਾਦੇ ਪੜਦਾਦਿਆਂ ਨੂੰ ਉਨ੍ਹਾਂ ਲਈ ਜਗ੍ਹਾ ਖਾਲੀ ਕਰਨੀ ਹੀ ਪੈਂਦੀ ਹੈ। ਬਜ਼ੁਰਗ ਜਾਣਗੇ ਤਾਂ ਹੀ ਅੱਗੇ ਨਵੇਂ ਬੱਚਿਆਂ ਲਈ ਜਗ੍ਹਾ ਬਣੇਗੀ। ਜਿਵੇਂ ਇੱਕ ਕਿਸਾਨ ਪਹਿਲੀ ਫਸਲ ਨੂੰ ਕੱਟ ਕੇ ਤੇ ਖੇਤ ਸਾਫ ਕਰਕੇ ਨਵੀਂ ਬੀਜ ਦਿੰਦਾ ਹੈ। ਇਸੇ ਤਰ੍ਹਾਂ ਪ੍ਰਮਾਤਮਾ ਵੀ ਸਿਆਣਾ ਕਿਰਸਾਨ ਹੈ, ਉਹ ਵੀ ਪੁਰਾਣੀ ਫਸਲ ਕੱਟਦਾ ਹੈ, ਖੇਤੀ ਸਾਫ ਕਰਦਾ ਹੈ ਤੇ ਨਵੀਂ ਬੀਜਦਾ ਹੈ। ਅਸੀਂ ਕਿਸਾਨ ਦੇ ਐਸੇ ਕੰਮ ਤੇ ਖੁਸ਼ ਹੁੰਦੇ ਹਾਂ ਪਰ ਪ੍ਰਮਾਤਮਾ ਤੇ ਜ਼ਰੂਰ ਗਿਲਾ ਕਰਦੇ ਹਾਂ ਕਿ ਪੁਰਾਣੀ ਖੇਤੀ ਕਿਉਂ ਵੱਢਦਾ ਹੈ? ਹੋਰ ਇਨ੍ਹਾਂ ਰਿਸ਼ਤਿਆਂ ਨਾਲ ਹੁਣ ਸਾਡਾ ਜਗਤ ਵਿੱਚ ਨਾਮ ਕਾਇਮ ਰਹੇਗਾ ਤੇ ਸਾਡੀ ਹੁਣ ਅੱਗੇ ਚੱਲਣ ਦੀ ਤਿਆਰੀ ਹੋਣੀ ਚਾਹੀਦੀ ਹੈ।

ਜਿੰਨੇ ਪ੍ਰਮਾਤਮਾ ਨੇ ਸਵਾਸ ਬਖਸੇ ਹਨ, ਪੂਰੇ ਹੋਣ ਮਗਰੋਂ ਮੌਤ ਦਾ ਫਰਿਸ਼ਤਾ ਆ ਖੜਾ ਹੋਵੇਗਾ। ਯਾਦ ਰਹੇ ਇਕ ਦਿਨ ਵਾਰੀ ਜ਼ਰੂਰ ਆਉਣੀ ਹੈ, ਭਾਵੇਂ ਕੁਝ ਸਾਲਾਂ ਨੂੰ, ਕੁਝ ਮਹੀਨਿਆਂ ਨੂੰ, ਜਾਂ ਕੁਝ ਦਿਨਾਂ ਨੂੰ ਜਾਂ ਕੁਝ ਪਲਾਂ ਨੂੰ। ਇਸ ਲਈ ਜਿਸ ਸਫਰ ਤੇ ਅਸੀਂ ਸਾਰਿਆਂ ਨੇ ਇਕ ਦਿਨ ਲਾਜ਼ਮੀ ਜਾਣਾ ਹੈ, ਉਸ ਦੀ ਤਿਆਰੀ ਅੱਜ ਹੀ, ਨਹੀਂ ਹੁਣੇ ਤੋਂ ਹੀ ਆਰੰਭ ਕਰ ਦੇਵੋ। ਇਸ ਤੋਂ ਪਹਿਲਾਂ ਕਿ ਸਮਾਂ ਹੱਥੋਂ ਨਿਕਲ ਜਾਵੇ ਤੇ ਪਿਛੋਂ ਪਛਤਾਉਣਾ ਪਵੇ, ਪ੍ਰਮਾਤਮਾ ਦੀ ਭਗਤੀ ਵੱਲ ਲਗ ਜਾਵੋ। ਇਸ ਭੁਲੇਖੇ ਵਿੱਚ ਨਾ

ਰਹਿਣਾ ਕਿ ਅਜੇ ਬਹੁਤ ਸਮਾਂ ਹੈ, ਬੁਢਾਪਾ ਆਉਣ ਵੇਲੇ ਇਸ ਬਾਰੇ ਸੋਚ ਲਵਾਂਗੇ। ਯਾਦ ਰਹੇ ਕਿ ਜਦ ਬੁਢਾਪੇ ਦੀ ਅੱਗ ਸਰੀਰ ਮੰਦਰ ਦੇ ਬੂਹੇ ਤੱਕ ਆ ਪਹੁੰਚੀ ਤੱਦ ਕੁਝ ਨਾ ਹੋ ਸਕੇਗਾ। ਇਸ ਬਾਰੇ ਕਬੀਰ ਜੀ ਨਸੀਹਤ ਕਰਦੇ ਹਨ:

**ਕਬੀਰ ਰਾਮੁ ਨਾ ਚੇਤਿਓ ਜਰਾ ਪਹੂੰਚਿਓ ਆਇ॥**
**ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ॥**

*(ਅੰਗ-1371)*

ਮਰਨ ਦੀ ਘੜੀ ਕੱਲ੍ਹ ਥੋੜ੍ਹੀ ਹੈ, ਹੁਣੇ ਹੈ। ਆਉਣ ਵਾਲਾ ਕੋਈ ਵੀ ਪਲ ਮੌਤ ਦਾ ਪਲ ਹੋ ਸਕਦਾ ਹੈ। ਹੁਣੇ ਹੀ ਮੌਤ ਆ ਸਕਦੀ ਹੈ। ਮੌਤ ਨੂੰ ਕਲ੍ਹ ਤੇ ਟਾਲਣਾ ਬਹੁਤ ਵੱਡੀ ਭੁੱਲ ਹੋਵੇਗੀ। ਸਾਡੇ ਜੀਵਨ ਵਿੱਚ ਕਲ੍ਹ ਕਦੇ ਨਹੀਂ ਆਉਂਦਾ। ਜਦ ਵੀ ਕੋਈ ਮਰਦਾ ਹੈ, ਅੱਜ ਹੀ ਮਰਦਾ ਹੈ। ਹਾਂ ਕਲ੍ਹ ਦੀ ਕਲਪਨਾ ਵਿੱਚ ਜੀਵਨ ਦੀਆਂ ਆਸਾਂ ਦੇ ਪੁਲ ਜ਼ਰੂਰ ਬੰਨੇ ਜਾ ਸਕਦੇ ਹਨ। ਹਰ ਪਲ ਮੌਤ ਨੇੜੇ ਆ ਰਹੀ ਹੈ। ਬਚਪਨ ਤੋਂ ਜਵਾਨੀ, ਜਵਾਨੀ ਤੋਂ ਬੁਢਾਪਾ, ਤੇ ਬੁਢਾਪੇ ਤੋਂ ਮੌਤ ਆ ਰਹੀ ਹੈ। ਕਿਸੇ ਵੇਲੇ ਵੀ ਬੁਲਾਵਾ ਆ ਸਕਦਾ ਹੈ। ਸਾਰੀ ਉਮਰ ਮੌਜ ਮੇਲੇ, ਲੋਕਾਂ ਨਾਲ ਹੇਰਾ ਫੇਰੀਆਂ, ਲੜਾਈ ਝਗੜੇ ਤੇ ਆਪਣੀਆਂ ਮਨ ਮਰਜ਼ੀਆਂ ਕਰਦੇ ਰਹੇ ਕਦੇ ਪ੍ਰਮਾਤਮਾ ਨੂੰ ਯਾਦ ਨਾ ਕੀਤਾ। ਹੁਣ ਆਖਰੀ ਸਮੇਂ ਤਾਂ ਘੱਟੋ ਘੱਟ ਸਭ ਨਾਲ ਪਿਆਰ ਕਰੋ, ਲੋਕਾਂ ਦੀਆਂ ਵਧੀਕੀਆਂ ਨੂੰ ਸਹਾਰੋ। ਇੱਟ ਦਾ ਜਵਾਬ ਪੱਥਰ ਨਾਲ ਨਾ ਦੇਵੋ। ਸਭ ਨੂੰ ਮੁਆਫ ਕਰਦੇ ਤੇ ਹਰ ਪ੍ਰਕਾਰ ਦੀ ਕੁਰਬਾਨੀ ਕਰਦੇ ਜਾਵੋ।

ਸਾਰਾ ਜੀਵਨ ਧੰਨ ਦੌਲਤ ਇਕੱਠਾ ਕਰਨ ਪਿਛੇ ਹੀ ਲੱਗੇ ਰਹੇ। ਸੋਚੋ ਤਾਂ ਇਹ ਕੇਵਲ ਸੁੱਖੀ ਜੀਵਨ ਬਤੀਤ ਕਰਨ ਦਾ ਇੱਕ ਸਾਧਨ ਹੈ ਪਰ ਅਸੀਂ ਇਸ ਨੂੰ ਹੀ ਸਭ ਕੁਝ ਸਮਝ ਬੈਠੇ ਤੇ ਜੀਵਨ ਦਾ ਅਸਲੀ ਮਕਸਦ ਹੀ ਭੁੱਲ ਗਏ। ਲਾਲਚ ਕਾਰਨ ਸਾਡੀਆਂ ਲੋੜਾਂ ਕਦੇ ਪੂਰੀਆਂ ਨਾ ਹੋਈਆਂ ਤੇ ਨਾ ਹੀ ਕਦੇ ਹੋ ਸਕਦੀਆਂ ਹਨ। ਇਸ ਲਈ ਜੋ ਕੁਝ ਪਾਸ ਹੈ, ਉਸ ਉਪਰ ਹੀ ਸੰਤੋਖ ਕਰਕੇ, ਖੁਸ਼ੀ-ਖੁਸ਼ੀ ਜੀਵਨ ਬਤੀਤ ਕਰਨ ਦੀ ਜਾਂਚ ਸਿਖਣੀ ਹੋਵੇਗੀ। ਇਸ ਚੱਕਰ ਵਿੱਚ ਨਾ ਰਹਿਣ ਕਿ ਜਦ ਤੱਕ ਇਹ ਸਭ ਕੁੱਝ ਸਾਨੂੰ ਮਿਲ ਨਹੀਂ ਜਾਂਦਾ ਭਗਤੀ ਵੱਲ ਨਹੀਂ ਲਗਾਂਗੇ। ਇਕ ਪਲ ਦਾ ਭਰੋਸਾ ਨਹੀਂ ਪਰ ਪਸਾਰੇ ਏਨੇ ਪਸਾਰੇ ਹੋਏ ਹਨ ਕਿ ਜਿਵੇਂ ਇਥੇ ਹਜ਼ਾਰਾਂ ਸਾਲ ਰਹਿਣਾ ਹੈ।

ਇਕ 70/80 ਸਾਲ ਦਾ ਬਜ਼ੁਰਗ ਹੈ। ਦੁਨੀਆਂ ਦੀਆਂ ਸਾਰੀਆਂ ਖੁਸ਼ੀਆਂ ਮਾਣ ਚੁੱਕਾ ਹੈ। ਹੁਣ ਸਰੀਰ ਜ਼ਰਜ਼ਰਾ ਹੋ ਗਿਆ ਹੈ ਤੇ ਬਿਨਾ ਸਹਾਰੇ ਦੇ ਉਠ ਨਹੀਂ ਸਕਦਾ। ਕੰਨਾਂ ਤੇ ਅੱਖਾਂ ਨੇ ਜਵਾਬ ਦੇ ਦਿੱਤਾ ਹੈ ਤੇ ਬੋਲਣ ਤੋਂ ਅਸਮਰਥ ਹੈ। ਬਾਲ ਬੱਚੇ ਕੋਈ ਬਾਤ ਨਹੀਂ ਪੁੱਛਦੇ। ਇੰਨਾ ਕੁਝ ਹੋਣ ਦੇ ਬਾਵਜੂਦ ਵੀ ਬੰਦਾ ਮਰਨਾ ਨਹੀਂ ਚਾਹੁੰਦਾ। ਇਸ ਨੂੰ ਕੌਣ ਸਮਝਾਵੇ ਕਿ ਡਰੋ ਨਹੀਂ, ਘਬਰਾਵੋ ਨਹੀਂ ਅਤੇ ਮੌਤ ਆਉਣ ਤੇ ਚੁਪ ਚਾਪ ਖੁਸ਼ੀ-ਖੁਸ਼ੀ ਗੂੜੀ ਨੀਂਦ ਵਿੱਚ ਸੌ ਜਾਵੇ। ਜਿਸ ਪ੍ਰਮਾਤਮਾ ਨੇ ਇਕ ਵਾਰੀ ਜੀਵਨ ਦਿੱਤਾ ਹੈ, ਉਹ ਫਿਰ ਵੀ ਦੇ ਸਕਦਾ ਹੈ। ਇਸ ਲਈ ਸਰੀਰ ਰੂਪੀ ਗੱਦੇ ਲੀਰੋ ਲੀਰ, ਫਟੇ ਪੁਰਾਣੇ ਕਪੜਿਆਂ ਤੇ ਟਾਕੀਆਂ ਅਤੇ ਫਿਰ ਇਨ੍ਹਾਂ ਟਾਕੀਆਂ ਉਪਰ ਟਾਕੀਆਂ ਨਾ ਲਗਾਂਦੇ ਜਾਵੋ। ਇਸ ਸੱਚਾਈ ਨੂੰ ਮੰਨੋ ਕਿ "ਦਿਨ ਥੋੜੜੇ ਥਕੇ ਭਇਆ ਪੁਰਾਨਾ ਚੋਲਾ॥"

ਬਾਹਰ ਦਾ ਸਾਰਾ ਵਿਕਾਸ ਸਾਡੀ ਮਿਹਨਤ ਤੇ ਉਦਮ ਕਾਰਨ ਹੁੰਦਾ ਹੈ ਪਰ ਜੀਵਨ ਦੀ ਬਹੁਤੀ ਲਾਲਸਾ ਗੜਬੜ ਕਰ ਦਿੰਦੀ ਹੈ। ਸਾਡੀ ਹੋਰ ਹੋਰ ਦੀ ਚਾਹਤ ਸਾਨੂੰ ਕਦੇ ਚੈਨ ਨਹੀਂ ਲੈਣ ਦਿੰਦੀ ਤੇ ਇੱਥੋਂ ਤੱਕ ਕਿ ਜੋ ਅਗਿਣਤ ਸਾਡੇ ਪਾਸ ਹੈ, ਉਸ ਵੱਲ ਧਿਆਨ ਨਹੀਂ ਜਾਣ ਦਿੰਦੀ। ਬਸ ਇੰਨ੍ਹਾ ਚੱਕਰਾਂ ਵਿੱਚ ਹੀ ਮੌਤ ਆ ਜਾਂਦੀ ਹੈ ਤੇ ਦਿਲ ਦੀਆਂ ਆਸਾਂ ਦਿਲ ਵਿੱਚ ਹੀ ਰਹਿ ਜਾਂਦੀਆਂ ਹਨ।

ਕਹਿੰਦੇ ਹਨ ਕਿ ਇਕ ਮਹਾਂ ਕੰਜੂਸ, ਇਹ ਸੋਚਦਾ ਹੋਇਆ, ਕਰੋੜਾਂ ਰੁਪਏ ਇਕੱਠੇ ਕਰਦਾ ਰਿਹਾ ਤਾਂ ਜੋ ਕੱਲ੍ਹ ਨੂੰ ਆਰਾਮ ਨਾਲ ਬੈਠ ਕੇ ਸੁਖੀ ਜੀਵਨ ਬਤੀਤ ਕਰੇਗਾ। ਬਸ ਇਸੇ ਚੱਕਰ ਵਿੱਚ ਧੰਨ ਤਾਂ ਬਹੁਤ ਇਕੱਠਾ ਹੁੰਦਾ ਗਿਆ ਪਰ ਸੁਖੀ ਜੀਵਨ ਬਤੀਤ ਕਰਨ ਬਾਰੇ ਭੁੱਲ ਗਿਆ। ਜਦ ਮੌਤ ਦੇ ਫਰਿਸ਼ਤੇ ਨੇ ਆ ਕੇ ਦਰਵਾਜ਼ਾ ਖੜਕਾਇਆ ਤਾਂ ਹੋਸ਼ ਆਈ ਕਿ ਇਹ ਸਭ ਕੀ ਹੋ ਗਿਆ ਤੇ ਪਸਚਾਤਾਪ ਕਰਨ ਲੱਗਾ। ਉਸ ਨੇ ਫਰਿਸ਼ਤੇ ਅੱਗੇ ਬੇਨਤੀ ਕੀਤੀ ਕਿ ਪੰਜ ਕਰੋੜ, ਨਹੀਂ ਚਲੋ ਦਸ ਕਰੋੜ ਲੈ ਲਵੋ ਤੇ 24 ਘੰਟਿਆਂ ਦਾ

ਜੀਵਨ ਦੇ ਦੇਵੇ। ਫਰਿਸ਼ਤੇ ਨੇ ਕਿਹਾ ਕਿ ਐਸਾ ਨਹੀਂ ਹੋ ਸਕਦਾ। ਉਸ ਕੰਜੂਸ ਨੇ ਫਿਰ ਕਿਹਾ ਕਿ ਮੇਰੀ ਸਾਰੀ ਪੂਜੀ ਲੈ ਲਵੋ ਤੇ 24 ਘੰਟੇ ਦੇ ਦੇਵੋ ਪਰ ਫਰਿਸ਼ਤਾ ਫਿਰ ਵੀ ਮੰਨਿਆ ਤੇ ਕਹਿਣ ਲੱਗਾ ਕਿ ਹੁਣ ਸਮਾਂ ਲੰਘ ਗਿਆ ਹੈ, ਕੁਝ ਨਹੀਂ ਹੋ ਸਕਦਾ। ਬਸ ਸਿੱਧਾ ਹੋ ਕੇ ਬਿਨਾ ਕਿਸੇ ਹੀਲ ਹੁਜਤ ਦੇ, ਉਠ ਕੇ ਮੇਰੇ ਨਾਲ ਚਲੋ। ਉਸ ਕੰਜੂਸ ਨੇ ਹਾਰ ਕੇ ਇਕ ਵਾਰੀ ਫਿਰ ਤੁਰਲਾ ਕੀਤਾ ਚਲੋ ਇਕ ਘੜੀ ਦੀ ਹੀ ਮੋਹਲਤ ਦੇ ਦੇਵੋ, ਉਹ ਵੀ ਮੇਰੇ ਲਈ ਨਹੀਂ ਸਗੋਂ ਦੂਸਰਿਆਂ ਦੇ ਭਲੇ ਲ ਈ ਤਾਂ ਜੋ ਮੈਂ ਉਨ੍ਹਾਂ ਨੂੰ ਨਸੀਹਤ ਲਿਖ ਜਾਵਾਂ ਕਿ ਜੋ ਮੈਂ ਗਲਤੀ ਕਰ ਚੁੱਕਾ ਹਾਂ, ਉਸ ਤੋਂ ਕੁਝ ਸਿੱਖਿਆ ਲੈ ਸਕਣ। ਮੈਂ ਹੋਰ ਹੋਰ ਦੇ ਲਾਲਚ ਕਾਰਨ ਕਦੇ ਤ੍ਰਿਪ ਨਾ ਹੋ ਸਕਿਆ ਅਤੇ ਜੋ ਮੈਂ ਦਿਨ ਰਾਤ ਇਹ ਪੂੰਜੀ ਇਕੱਠੀ ਕਰਦਾ ਰਿਹਾ, ਉਹ ਨਾਲ ਨਹੀਂ ਜਾ ਸਕਦੀ ਤੇ ਨਾ ਹੀ ਇਸ ਨਾਲ ਮੌਤ ਪਾਸੋਂ ਇਕ ਪਲ ਦਾ ਜੀਵਨ ਮਿਲ ਸਕਿਆ। ਉਸ ਕੰਜੂਸ ਨੇ ਇਹ ਇਕ ਕਾਗਜ਼ ਉਪਰ ਲਿਖ ਦਿੰਦਾ ਕਿ ਇਹ ਮੇਰੀ ਕਬਰ ਉਪਰ ਲਗਾ ਦੇਣਾ। ਜੇ ਕਦੀ ਧਿਆਨ ਨਾਲ ਵੇਖੀਏ ਤਾਂ ਕਰੀਬ ਕਰੀਬ ਸਾਰੀਆਂ ਕਬਰਾਂ ਉਪਰ ਇਹੋ ਹੀ ਲਿਖਿਆ ਹੈ ਪਰ ਸਾਡੇ ਪਾਸ ਉਹ ਪੜ੍ਹਨ ਲਈ ਨਾ ਤੇ ਸਮਾਂ ਤੇ ਨਾ ਹੀ ਪੜ੍ਹਨ ਵਾਲੀ ਅੱਖ ਹੈ।

ਜਿਥੇ ਅਸੀਂ ਸਦਾ ਨਹੀਂ ਰਹਿਣਾ, ਉਥੇ ਅਸੀਂ ਦਿਲ ਲਗਾਈ ਬੈਠੇ ਹਾਂ ਤੇ ਸਭ ਕੁਝ ਆਪਣਾ ਸਮਝੀ ਬੈਠੇ ਹਾਂ। ਇਸ ਲਈ ਮੌਤ ਸਮੇਂ, ਸ਼ਾਂਤੀ ਨਾਲ ਕਿਵੇਂ ਵਿਦਾ ਹੋ ਸਕਾਂਗੇ। ਉਸ ਵੇਲੇ ਪਤਾ ਲਗੇਗਾ ਕਿ ਧੰਨ ਦੌਲਤ ਤੇ ਇਸਤਰੀ, ਧੀਆਂ, ਪੁੱਤਰਾਂ ਵਿਚੋਂ ਕੋਈ ਵੀ ਅੰਤ ਸਮੇਂ ਸਹਾਈ ਨਹੀਂ ਹੋ ਰਹੇ। ਜਿਵੇਂ ਗੁਰਬਾਣੀ ਦਾ ਫੁਰਮਾਨ ਹੈ:

**ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥**
**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥**

*(ਅੰਗ-700)*

ਇਸੇ ਗੱਲ ਨੂੰ ਗੁਰੂ ਤੇਗ ਬਹਾਦਰ ਜੀ ਵੀ ਸਮਝਾਉਂਦੇ ਹਨ:

**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤੁ॥**
**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥**

*(ਅੰਗ-536)*

ਜਦੋਂ ਮੌਤ ਆਉਣ ਸਮੇਂ ਸਾਡਾ ਸਭ ਕੁਝ ਇੱਥੇ ਰਹਿੰਦਾ ਨਜ਼ਰ ਆਵੇਗਾ, ਅਸੀਂ ਰੋਵਾਂਗੇ, ਚੀਖਾਂਗੇ ਤੇ ਪਛਤਾਵਾਂਗੇ ਕਿ ਜੀਵਨ ਵਿਅਰਥ ਚਲਿਆਂ ਗਿਆ। ਸਾਡੀ ਵਿਦਾਇਗੀ ਬਹੁਤ ਦੁੱਖਦਾਈ ਹੋਵੇਗੀ। ਪਰ ਜੇ ਸਾਨੂੰ ਜੀਵਨ ਦੀ ਠੀਕ ਸਮੇਂ ਸੋਝੀ ਆ ਗਈ ਹੁੰਦੀ ਕਿ ਮੌਤ ਨੇ ਇਕ ਦਿਨ ਜ਼ਰੂਰ ਆਉਣਾ ਹੈ ਤਾਂ ਮੌਤ ਨੂੰ ਯਾਦ ਰੱਖਦੇ ਹੋਏ ਜੀਉਂਦੇ। ਆਪਣੇ ਆਪ ਨੂੰ ਮਰਨ ਤੋਂ ਪਹਿਲਾਂ ਹੀ ਮਾਰ ਲੈਂਦੇ ਤਾਂ ਸਾਨੂੰ ਮੌਤ ਆਉਣ ਤੇ ਏਨਾ ਦੁੱਖ ਨਾ ਹੁੰਦਾ। ਅਸੀਂ ਮੌਤ ਦਾ ਸਵਾਗਤ ਕਰਦੇ ਤੇ ਖੁਦ ਹੀ ਬੇੜੀ ਵਿੱਚ ਆ ਕੇ ਬੈਠ ਜਾਂਦੇ ਤੇ ਇਸ ਕੰਢੇ ਨੂੰ ਧੰਨਵਾਦ ਦਿੰਦੇ ਜਾਂਦੇ ਜਿਥੇ ਸਾਰੀ ਉਮਰ ਗੁਜ਼ਾਰੀ ਹੈ।

ਜਦੋਂ ਮੌਤ ਆਵੇ, ਉਸ ਪ੍ਰਮਾਤਮਾ ਦਾ ਅਟੱਲ ਹੁਕਮ ਸਮਝ ਕੇ ਪ੍ਰਵਾਨ ਕਰ ਲੈਣਾ। ਬਸ ਸੋਚਣਾ ਕਿ ਜੋ ਪ੍ਰਮਾਤਮਾ ਵਲੋਂ ਤਹਿ ਹੋ ਗਿਆ, ਸਭ ਠੀਕ ਹੈ। ਉਸ ਸਮੇ ' ਆਪਣੀ ਇਸ ਦੁਨੀਆਂ ਬਾਰੇ ਬਿਲਕੁਲ ਭੁੱਲ ਜਾਣਾ ਤੇ ਨਾ ਹੀ ਪਿਛੇ ਮੁੜ ਕੇ ਵੇਖਣਾ। ਸਾਰੇ ਸਾਡੀ ਤਿਆਰੀ ਵੇਖਕੇ ਹੈਰਾਨ ਰਹਿ ਜਾਣ। ਐਸੀ ਤਿਆਰੀ, ਹੁਣ ਤੋਂ ਹੀ ਆਰੰਭ ਕਰ ਦੇਵੋ ਕਿਉਂਕਿ ਅੰਤ ਸਮੇਂ ਕੁਝ ਨਾ ਹੋ ਸਕੇਗਾ। ਇਸ ਬਾਰੇ ਕਬੀਰ ਜੀ ਨਿਸ਼ਚਿੰਤ ਹੋ ਕੇ ਕਹਿ ਰਹੇ ਹਨ:

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦੁ॥**

*(ਅੰਗ-1365)*

ਜਿਥੇ ਗੁਰੂ ਤੇਗ ਬਹਾਦਰ ਜੀ ਵੈਰਾਗਮਈ ਉਪਦੇਸ਼ ਰਾਹੀਂ ਮੌਤ ਨੂੰ ਸਦਾ ਯਾਦ ਰੱਖਣ ਤੇ ਜ਼ੋਰ ਦਿੰਦੇ ਹਨ, ਉਥੇ ਨਾਲ ਹੀ ਇਸ ਦੀ ਚਿੰਤਾ ਕਰਨ ਤੋਂ ਵੀ ਰੋਕਦੇ ਹਨ। ਇਸ ਲਈ ਚਿੰਤਾਤੁਰ ਹੋਣ ਦੀ ਲੋੜ ਨਹੀਂ ਕਿਉਂਕਿ ਇਹ ਕੋਈ ਅਣਹੋਣੀ ਗੱਲ ਨਹੀਂ, ਜਿਵੇਂ:

**ਚਿੰਤਾ ਤਾ ਕੀ ਕੀਜੀਐ, ਜੋ ਅਨਹੋਨੀ ਹੋਇ॥**
**ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ॥**

*(ਅੰਗ-1428)*

ਵੇਖੋ ਜਦ ਇਸ ਜਗਤ ਵਿੱਚ ਸਾਡੇ ਨਾਲੋਂ ਪਹਿਲਾਂ ਆਏ ਬੰਦੇ ਨਹੀਂ ਰਹੇ ਤਦ ਸਾਡੀ ਵੀ ਵਾਰੀ ਇਕ ਦਿਨ ਜ਼ਰੂਰ ਆਉਣੀ ਹੈ। ਜੋ ਸਭ ਨਾਲ ਹੋਇਆ ਹੈ, ਤਾਂ ਹੋਵੇਗਾ, ਉਹੀ ਹੀ ਸਾਡੇ ਨਾਲ ਹੋਵੇਗਾ। ਇਸ ਲਈ ਮਰਨਾ ਅਣਹੋਣੀ ਨਹੀਂ। ਜੇਕਰ ਸਾਡੇ ਇਕੱਲਿਆਂ ਨਾਲ ਇਹ ਅਣਹੋਣੀ ਹੋਈ ਹੈ ਕਿ ਕੇਵਲ ਅਸੀਂ ਹੀ ਮਰ ਰਹੇ ਹਾਂ ਤੇ ਬਾਕੀ ਸਭ ਇਥੇ ਬੈਠੇ ਹਨ ਫਿਰ ਤਾਂ ਇਸ ਬਾਰੇ ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਇਹ ਤਾਂ ਇਕ ਸਾਂਝਾ ਪ੍ਰਸ਼ਾਦ ਹੈ ਜਿਹੜਾ ਕਿ ਹਰ ਗਰੀਬ ਅਮੀਰ ਤੇ ਵੱਡੇ ਛੋਟੇ ਸਭ ਨੂੰ ਬਰਾਬਰ ਮਿਲਦਾ ਹੈ। ਜਿਵੇਂ ਗੁਰਬਾਣੀ ਵੀ ਸਪੱਸ਼ਟ ਕਰਦੀ ਹੈ:

**ਰਾਣਾ ਰਾਉ ਨ ਕੋ ਰਹੈ ਨ ਰੰਗੁ ਫਕੀਰੁ।**
**ਵਾਰੀ ਆਪੋ ਆਪਣੀ ਕੋਇ ਨਾ ਬੰਧੈ ਧੀਰ।**

***(ਅੰਗ-936)***

ਪ੍ਰਮਾਤਮਾ ਨੇ ਸਾਨੂੰ ਇਸ ਸੰਸਾਰ ਵਿੱਚ ਭਗਤੀ ਕਰਨ ਵਾਸਤੇ ਭੇਜਿਆ ਹੈ ਤੇ ਮੌਤ ਆਉਣ ਤੇ ਅਸੀਂ ਆਪਣੇ ਘਰ ਵਾਪਸ ਜਾ ਰਹੇ ਹਾਂ। ਘਰ ਜਾਂਦੇ ਸਮੇਂ, ਸਾਡਾ ਹਿਰਦਾ ਅਨੰਦ ਖੇੜੇ ਨਾਲ ਭਰਿਆ ਹੋਇਆ ਹੋਣਾ ਚਾਹੀਦਾ ਹੈ। ਇਹ ਤੱਦ ਹੀ ਹੋ ਸਕਦਾ ਹੈ, ਜੇਕਰ ਅਸੀਂ ਆਪਣਾ ਫਰਜ਼ ਪੂਰਾ ਕਰਕੇ, ਇਥੋਂ ਕੁਝ ਖੱਟ ਕੇ ਜਾ ਰਹੇ ਹਾਂ। ਸਾਰੀ ਉਮਰ ਆਪਣੇ ਅੰਦਰ, ਪ੍ਰਮਾਤਮਾ ਦੀ ਯਾਦ ਬਣਾਈ ਰੱਖਦੇ ਹਾਂ।

ਇੱਥੇ ਭਾਵੇਂ ਅਸੀਂ ਵੱਡੇ ਸੁਲਤਾਨ ਬਣੇ ਹੋਈਏ ਤੇ ਦੁਨਿਆਵੀ ਸਾਰੀਆਂ ਖੁਸ਼ੀਆਂ ਪ੍ਰਾਪਤ ਹੋਣ ਪਰ ਉਹ ਸਭ ਮਰਨ ਮਗਰੋਂ, ਇੱਥੇ ਹੀ ਰਹਿ ਜਾਣੀਆਂ ਹਨ। ਜੋ ਸਾਡੇ ਨਾਲ ਨਹੀਂ ਜਾ ਸਕਦਾ, ਉਹ ਸਾਡਾ ਹੋ ਕੇ ਵੀ ਆਪਣਾ ਨਾ ਹੋਇਆ। ਅਸੀਂ ਇੱਥੇ ਜੋ ਵੀ ਇਕੱਠਾ ਕਰ ਰਹੇ ਹਾਂ, ਧੰਨ ਇਕੱਠਾ ਕਰ ਰਹੇ ਹਾਂ ਜਾਂ ਸੁਹਰਤ ਖੱਟ ਰਹੇ ਹਾਂ, ਸਭ ਨਾਸ਼ਵੰਤ ਮਾਮੂਲੀ ਚੀਜ਼ਾਂ ਪਿਛੇ ਭੱਜੇ ਫਿਰਦੇ ਹਾਂ। ਇਹ ਤਾਂ ਸਭ ਮਰਨ ਸਮੇਂ ਇੱਥੇ ਰਹਿ ਜਾਣੇ ਹਨ। ਸਾਡੀ ਅਸਲੀ ਸੱਚੀ ਪੂੰਜੀ ਤਾਂ ਉਹ ਹੀ ਹੋ ਸਕਦੀ ਹੈ, ਜੋ ਮਰਨ ਤੋਂ ਬਾਅਦ ਵੀ ਸਾਡੇ ਨਾਲ ਜਾ ਸਕੇ। ਇਸ ਲਈ ਕੀਮਤੀ ਸਮਾਂ ਵਿਅਰਥ ਨਾ ਗਵਾਈਏ ਤੇ ਕੁਝ ਐਸਾ ਵੀ ਇਕੱਠਾ ਕਰੀਏ ਜੋ ਇਥੋਂ ਜਾਂਦੇ ਸਮੇਂ ਸਾਡੇ ਨਾਲ ਜਾ ਸਕੇ "ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ" ਉਹ ਹੀ ਸਾਡੀ ਅਸਲੀ ਪੂੰਜੀ ਹੈ, ਇਹ ਭੇਦ ਜਿੰਨੀ ਜਲਦੀ ਸਾਡੀ ਸਮਝ ਆ ਜਾਵੇ, ਉਨਾ ਹੀ ਚੰਗਾ ਹੋਵੇਗਾ।

ਇਹ ਸੰਸਾਰੁ ਕੋਈ ਸਾਡਾ ਅਸਲੀ ਘਰ ਜਾਂ ਮੰਜ਼ਿਲ ਨਹੀਂ। ਇਹ ਤਾਂ ਜੀਵ ਮੁਸਾਫਰ ਲਈ, ਇੱਕ ਸਰਾਂ ਹੈ ਜਿਥੇ ਜੀਵਨ ਰੂਪੀ ਰਾਤ ਗੁਜ਼ਾਰ ਕੇ ਸਵੇਰੇ ਅੱਗੇ ਜਾਣਾ ਹੈ। ਇਹ ਨਾ ਭੁਲੋ ਕਿ ਅਸੀਂ ਕਿਸੇ ਹੋਰ ਥਾਂ ਤੋਂ ਆਏ ਹਾਂ ਤੇ ਕਿਤੇ ਹੋਰ ਦੂਰ ਜਾਣਾ ਹੈ। ਜੇਕਰ ਅਸੀਂ ਇੱਥੇ ਹੀ ਬੈਠ ਕੇ ਪ੍ਰਮਾਤਮਾ ਨੂੰ ਭੁੱਲ ਗਏ ਤਾਂ ਸਾਨੂੰ ਜੀਵਨ ਸੱਚ ਤੇ ਮਰਨਾ ਝੂਠ ਭਾਸਣ ਲਗ ਜਾਵੇਗਾ। ਇਸ ਲਈ ਸਦਾ ਕੋਸ਼ਿਸ਼ ਕਰੋ ਕਿ ਪ੍ਰਮਾਤਮਾ ਵੀ ਸਾਡੇ ਅੰਦਰ ਯਾਦ ਬਣੀ ਰਹੇ ਤੇ ਅਸੀਂ ਆਪਣਾ ਮਨੋਰਥ ਪੂਰਾ ਕਰਕੇ ਵਾਪਸ ਆਪਣੇ ਘਰ ਲਈ ਕੁਝ ਖੱਟ ਕੇ ਖੁਸ਼ੀ-ਖੁਸ਼ੀ ਜਾਈਏ।

ਕਈ ਵਾਰੀ ਅਸੀਂ ਕੋਈ ਅਰਥੀ ਜਾਂਦੀ ਵੇਖਦੇ ਹਾਂ ਤਾਂ ਬਹੁਤ ਦੁੱਖੀ ਹੁੰਦੇ ਹਾਂ। ਬਹੁਤ ਹਮਦਰਦੀ ਪ੍ਰਗਟ ਕਰਦੇ ਹਾਂ ਤੇ ਦੋ ਅਥਰੂ ਵੀ ਬਹਾ ਦਿੰਦੇ ਹਾਂ ਕਿ ਬਹੁਤ ਬੁਰਾ ਹੋਇਆ। ਇਹ ਸਭ ਵੇਖਕੇ ਸਾਨੂੰ ਇਹ ਖਿਆਲ ਨਹੀਂ ਆਉਂਦਾ ਕਿ ਇਹ ਤਾਂ ਸਾਡੀ ਮੌਤ ਦਾ ਵੀ ਸੁਨੇਹਾ ਆਇਆ ਹੈ। ਇਕ ਦਿਨ ਸਾਡੀ ਵਾਰੀ ਵੀ ਆਉਂਦੀ ਹੈ। ਅੱਜ ਕੋਈ ਹੋਰ ਮਰ ਰਿਹਾ ਹੈ, ਅਸਾਂ ਵੇਖ ਕੇ ਸੋਚ ਸਕਦੇ ਹਾਂ। ਪਰ ਅਸੀਂ ਕਿੰਨੇ ਬੇਪਰਵਾਹ ਹਾਂ ਕਿ ਸਮਸ਼ਾਨਘਾਟ ਨੂੰ ਵੇਖ ਕੇ ਵੀ ਆਪਣੇ ਆਪ ਨੂੰ ਤਸੱਲੀ ਦੇ ਲੈਂਦੇ ਹਾਂ ਕਿ ਘਬਰਾਏ ਨਹੀਂ, ਦੂਸਰਿਆਂ ਨੇ ਮਰਨਾ ਹੈ, ਅਸੀਂ ਤਾਂ ਸਦਾ ਇੱਥੇ ਟਿਕੇ ਰਹਿਣਾ ਹੈ। ਅਜੇ ਸਮਾਂ ਹੈ ਕਿ ਅਸੀਂ ਸਮੇਂ ਸਿਰ ਜਾਗ ਜਾਈਏ ਤੇ ਪ੍ਰਮਾਤਮਾ ਦੀ ਭਗਤੀ ਵੱਲ ਲਗ ਜਾਈਏ।

ਕਦੀ ਸੋਚਿਆ ਹੈ ਕਿ ਇਕ ਦਿਨ ਸੀ ਜਦੋਂ ਅਸੀਂ ਇਸ ਸੰਸਾਰ ਵਿੱਚ ਨਹੀਂ ਸੀ ਤੇ ਵਿਸ਼ਵਾਸ ਕਰੋ ਕਿ ਇਕ ਦਿਨ ਫਿਰ ਐਸਾ ਆਵੇਗਾ ਜਦੋਂ ਅਸੀਂ ਇਥੇ ਫਿਰ ਨਹੀਂ ਹੋਵਾਂਗੇ। ਕਈ ਵਾਰੀ ਅਸੀਂ ਆਪਣੇ ਆਪ ਨੂੰ ਫਜ਼ੂਲ ਦੀ ਮਹਾਨਤਾ ਦੇਣ ਲੱਗ ਜਾਂਦੇ ਹਾਂ ਤੇ ਸੋਚਦੇ ਹਾਂ ਕਿ ਜਦੋਂ ਅਸੀਂ ਇੱਥੇ ਨਹੀਂ ਹੋਵਾਂਗੇ ਤਾਂ ਇਹ ਜੋ ਸਾਰੇ ਕੰਮ ਅਸੀਂ ਸਫਲਤਾ

ਨਾਲ ਕਰ ਰਹੇ ਹਾਂ, ਇਨ੍ਹਾਂ ਨੂੰ ਕੌਣ ਚਲਾਵੇਗਾ? ਇਹ ਸਾਡਾ ਭੁਲੇਖਾ ਹੈ ਕਿਉਂਕਿ ਅਜੇ ਬੰਦਾ ਮਰਿਆ ਨਹੀਂ ਹੁੰਦਾ ਕਿ ਉਸ ਦੀ ਜਗ੍ਹਾ ਲੈਣ ਲਈ ਕਈ ਉਸ ਤੋਂ ਵੀ ਸਿਆਣੇ, ਉਹ ਸਾਰੇ ਕੰਮ ਚਲਾਉਣ ਲਈ ਮਿਲ ਜਾਂਦੇ ਹਨ।

ਅਸੀਂ ਵੇਖਦੇ ਹਾਂ ਕਿ ਆਮ ਆਦਮੀ ਦਾ ਜੀਵਨ ਤਾਂ ਇਵੇਂ ਹੈ ਕਿ ਜਿਵੇਂ ਬਸ ਬੈਠੇ ਸਮਾਂ ਗੁਜ਼ਾਰ ਰਹੇ ਹਾਂ ਤੇ ਮੌਤ ਦੀ ਉਡੀਕ ਕਰ ਰਹੇ ਹਾਂ। ਮੌਤ ਦੇ ਦਰਵਾਜ਼ੇ ਉਪਰ ਲਗੀ ਕਤਾਰ ਵਿੱਚ ਖੜੇ ਹਾਂ ਤੇ ਹੁਣੇ ਸਾਡੀ ਮਰਨ ਦੀ ਵਾਰੀ ਆਈ ਕਿ ਆਈ। ਇਸ ਤਰ੍ਹਾਂ ਅਸੀਂ ਸਦਾ ਡਰੇ ਡਰੇ ਹੋਏ ਰਹਿੰਦੇ ਹਾਂ ਤੇ ਮਰਨ ਤੋਂ ਪਹਿਲਾਂ ਹੀ, ਕਈ ਵਾਰੀ ਅਣਆਈ ਮੌਤ ਮਰਦੇ ਰਹਿੰਦੇ ਹਾਂ।ਦੂਸਰੇ ਥੋੜ੍ਹੇ ਧਰਮੀ ਮਹਾਂਪੁਰਸ਼ ਹਨ ਜੋ ਪ੍ਰਮਾਤਮਾ ਮਿਲਾਪ ਦੀ ਤੜਫ ਰਖਦੇ ਹਨ ਤੇ ਸਦਾ ਭਗਤੀ ਵਲ ਲੱਗੇ ਰਹਿੰਦੇ ਹਨ। ਐਸਾ ਮਹਾਨ ਜੀਵਨ ਪ੍ਰਾਪਤ ਕਰਨ ਲਈ ਪਹਿਲਾਂ ਸਾਡੇ ਪੁਰਾਣੇ ਜੀਵਨ ਦੀ ਮੌਤ ਹੋਣੀ ਚਾਹੀਦੀ ਹੈ:

**ਪਹਿਲ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**
***(ਅੰਗ-1102)***

ਆਪਣੇ ਆਪ ਨੂੰ ਜੀਉਂਦੇ ਜੀਅ ਮਾਰ ਕੇ ਜੀਊਣਾ ਹੋਵੇਗਾ। ਜੀਵਨ ਵਿੱਚ ਜੀਊਣਾ ਨਹੀਂ, ਸਗੋਂ ਮਰ ਕੇ ਜੀਊਣਾ ਹੈ। ਮੌਤ ਨੂੰ ਸਵੀਕਾਰ ਕਰਕੇ ਜੀਵੋ। ਭਾਈ ਗੁਰਦਾਸ ਜੀ ਉਪਦੇਸ਼ ਕਰਦੇ ਹਨ, "ਮੁਰਦੇ ਵਾਂਗ ਮੁਰੀਦ ਹੋਇ", ਐ ਜੀਵ ਤੈਨੂੰ ਮੁਰਦੇ ਤੋਂ ਸਿੱਖਿਆ ਲੈਣੀ ਚਾਹੀਦੀ ਹੈ। ਮੁਰਦੇ ਨੂੰ ਕੋਈ ਚਾਰ ਗਾਲਾਂ ਕੱਢ ਦੇਵੇ ਜਾਂ ਉਸ ਦੀ ਬੇਇਜ਼ਤੀ ਕਰ ਦੇਵੇ ਤਾਂ ਉਸ ਨੂੰ ਕੋਈ ਫਰਕ ਨਹੀਂ ਪੈਂਦਾ। ਇਸੇ ਤਰ੍ਹਾਂ ਜੇ ਕੋਈ ਮੁਰਦੇ ਦੀ ਤਰੀਫ ਕਰੇ ਜਾਂ ਗੱਲ ਵਿੱਚ ਫੁੱਲਾਂ ਦੇ ਹਾਰ ਪਾਵੇ ਤਾਂ ਉਹ ਖੁਸ਼ੀ ਨਾਲ ਗੁਬਾਰੇ ਵਾਂਗ ਫੁੱਲ ਨਹੀਂ ਜਾਂਦਾ। ਗੱਲ ਕਿ ਉਸ ਉਪਰ ਉਸਤੱਤ, ਨਿੰਦਾ, ਦੁੱਖ-ਸੁੱਖ ਜਾਂ ਖੁਸ਼ੀ ਗਮੀ ਦਾ ਕੋਈ ਅਸਰ ਨਹੀਂ ਹੁੰਦਾ। ਇਸ ਲਈ ਜੋ ਮੁਰਦੇ ਵਾਂਗ ਮੁਰੀਦ ਹੋ ਗਿਆ ਤਾਂ ਮੌਤ ਉਸ ਦਾ ਕੁੱਝ ਨਹੀਂ ਵਿਗਾੜ ਸਕਦੀ। ਪਰ ਮੁਸ਼ਕਲ ਇਹ ਹੈ ਕਿ ਜੀਵ ਮੌਤ ਤੋਂ ਡਰਿਆ ਹੋਇਆ ਇੰਨਾ ਉਦਾਸ ਤੇ ਨਿਰਾਸ਼ ਹੈ ਕਿ ਉਹ ਸਭ ਉਪਾਓ ਤਾਂ ਕਰ ਰਿਹਾ ਹੈ ਪਰ ਇਕ ਕੰਮ ਨਹੀਂ ਕਰਦਾ ਕਿ ਮੌਤ ਨੂੰ ਸਵੀਕਾਰ ਕਰਕੇ ਜੀਵਨ ਬਤੀਤ ਕਰੇ।

ਦੂਸਰਾ ਮੁਰਦਾ ਨਦੀ ਵਿੱਚ ਡੁੱਬਦਾ ਨਹੀਂ ਸਗੋਂ ਉਪਰ ਤਰਨ ਲੱਗ ਜਾਂਦਾ ਹੈ ਜਦ ਕਿ ਜੀਉਂਦਾ ਆਦਮੀ ਡੁੱਬ ਜਾਂਦਾ ਹੈ। ਗੱਲ ਸਾਰੀ ਏਨੀ ਹੈ ਕਿ ਮੁਰਦਾ ਪਤੇ ਵਾਂਗੂੰ "ਨੋ-ਏਫ੍ਰਟ" ਦੀ ਹਾਲਤ ਵਿੱਚ ਪੁੱਜ ਜਾਂਦਾ ਹੈ ਤੇ ਕੁੱਝ ਨਹੀਂ ਕਰ ਸਕਦਾ। ਇਸ ਲਈ ਨਦੀ ਉਸ ਨੂੰ ਡੋਬਦੀ ਨਹੀਂ। ਇਸ ਦੇ ਉਲਟ ਜੀਊਂਦਾ ਆਦਮੀ ਡੁੱਬ ਜਾਂਦਾ ਹੈ ਕਿਉਂਕਿ ਉਹ ਆਪਣੀ ਮਰਜ਼ੀ ਕਰਨ ਦੀ ਕੋਸ਼ਿਸ਼ ਕਰਦਾ ਹੈ। ਬਸ ਇਸੇ ਕੋਸ਼ਿਸ਼ ਵਿੱਚ ਹੀ ਆਖਿਰ ਥੱਕ ਜਾਂਦਾ ਹੈ ਤੇ ਥੱਕਣ ਕਾਰਨ ਡੁੱਬ ਜਾਂਦਾ ਹੈ। ਉਸ ਨੂੰ ਨਦੀ ਨਹੀਂ ਡੋਬਦੀ ਸਗੋਂ ਉਸ ਦਾ ਨਦੀ ਨਾਲ ਲੜਨਾ ਡੋਬਦਾ ਹੈ। ਉਸ ਦਾ ਹੰਕਾਰ ਜਾਂ ਆਕੜ ਡੋਬਦੀ ਹੈ।

ਨਵੇਂ ਜੀਵਨ ਲਈ ਆਪਣੇ ਪੁਰਾਣੇ ਜੀਵਨ ਨੂੰ ਕੁਰਬਾਨ ਕਰ ਦੇਵੋ। ਇਹੀ ਸੁੱਖੀ ਜੀਵਨ ਬਤੀਤ ਕਰਨ ਦਾ ਰਾਹ ਹੈ। ਜੋ ਮਰਨ ਲਈ ਰਾਜ਼ੀ ਹੈ, ਮੌਤ ਉਸ ਦਾ ਕੁਝ ਨਹੀਂ ਵਿਗਾੜ ਸਕਦੀ। ਉਨ੍ਹਾਂ ਲਈ ਇਹ ਮੌਤ ਦਾ ਘੜਿਆਲ ਬੇਹੂਦਾ ਵਜ ਰਿਹਾ ਹੈ ਕਿਉਂਕਿ ਮੌਤ ਦਾ ਡਰ ਕੇ ਵਲ ਉਨ੍ਹਾਂ ਨੂੰ ਹੋਵੇਗਾ, ਜਿਨ੍ਹਾਂ ਦੀ ਇਸ ਸੰਸਾਰ ਨਾਲ ਬਹੁਤੀ ਪ੍ਰੀਤ ਹੈ ਤੇ ਜਿਨ੍ਹਾਂ ਨੇ ਆਪਣਾ ਸਾਜ਼ੋ ਸਮਾਜ ਬਹੁਤ ਖਲਾਰਿਆ ਹੋਇਆ ਹੈ ਪਰ ਜਿਹੜਾ ਸੱਚੇ ਮਹਾਂਪੁਰਖ ਹਨ ਉਹ ਤਾਂ ਆਪਣੇ ਬਿਸਤਰੇ ਬੰਨੀ ਬੈਠੇ ਹਨ ਤੇ ਮੌਤ ਦੀ ਉਡੀਕ ਕਰ ਰਹੇ ਹਨ।

ਅਸੀਂ ਆਖਰੀ ਸਵਾਸਾਂ ਤਕ ਵੀ ਨਵੀਆਂ ਆਸਾਂ ਲਾਈ ਰੱਖਦੇ ਹਾਂ ਤੇ ਦੁਨਿਆਵੀ ਬੰਧਨਾਂ ਤੋਂ ਮੁਕਤ ਨਹੀਂ ਹੁੰਦੇ। ਜਿਵੇਂ ਕਹਾਣੀ ਹੈ ਕਿ ਇਕ ਆਦਮੀ ਮੌਤ ਦੇ ਬਿਸਤਰੇ ਤੇ ਪਿਆ ਹੈ। ਬੜੀ ਮੁਸ਼ਕਲ ਨਾਲ ਅੱਖਾਂ ਖੋਲ੍ਹਦਾ ਹੈ ਤੇ ਪਾਸ ਬੈਠੀ ਪਤਨੀ ਤੋਂ ਪੁੱਛਦਾ ਹੈ ਕਿ ਵੱਡਾ ਪੁੱਤਰ ਕਿੱਥੇ ਹੈ? ਪਤਨੀ ਦਸਦੀ ਹੈ ਕਿ ਇਹ ਵੇਖੋ ਤੁਹਾਡੇ ਖੱਬੇ ਪਾਸੇ ਬੈਠਾ ਹੈ। ਫਿਰ ਬੇਹੋਸ਼ੀ ਆ ਜਾਂਦੀ ਹੈ। ਆਖਰੀ ਸਵਾਸ ਚੱਲ ਰਹੇ ਹਨ। ਜ਼ਿੰਦਗੀ ਦਾ ਦੀਵਾ ਗੁਲ ਹੋਣ ਵਾਲਾ ਹੈ। ਜ਼ੋਰ ਦੇ ਕੇ ਫਿਰ ਅੱਖਾਂ ਖੋਲ੍ਹਦਾ ਹੈ ਤੇ ਪੁਛਿਆ ਕਿ ਛੋਟਾ

ਬਿਟੂ ਕਿਥੇ ਹੈ? ਪਤਨੀ ਪਾਸ ਬੈਠੇ ਵੱਲ ਇਸ਼ਾਰਾ ਕਰਦੀ ਹੈ। ਇਹ ਵੇਖ ਕੇ ਉਹ ਆਦਮੀ ਜ਼ਾਰ-ਜ਼ਾਰ ਰੋਣ ਲੱਗ ਗਿਆ ਕਿ ਜੇ ਇਹ ਦੋਵੇਂ ਬੈਠੇ ਹਨ ਤਾਂ ਦੁਕਾਨ ਉਪਰ ਕੌਣ ਹੈ। ਇਸ ਮਰਦੇ ਬੰਦੇ ਤੋਂ ਵੀ ਅਜੇ ਦੁਕਾਨ ਦਾ ਮੋਹ ਨਹੀਂ ਛੁਟਿਆ।

ਅਸੀਂ ਰੇਲ ਦਾ ਸਫਰ ਕਰਦੇ ਸਮੇਂ, ਉਥੇ ਦੇ ਸਾਰੇ ਸੁੱਖ ਤੇ ਆਰਾਮ ਭੋਗਦੇ ਹੋਏ, ਉਨ੍ਹਾਂ ਸਾਰਆਂ ਚੀਜ਼ਾਂ ਨੂੰ ਆਪਣੀ ਮਲਕੀਅਤ ਨਹੀਂ ਸਮਝਦੇ। ਇਸੇ ਤਰ੍ਹਾਂ ਸਾਨੂੰ ਚਾਹੀਦਾ ਹੈ ਕਿ ਆਪਣੇ ਪਰਿਵਾਰ ਤੇ ਮਹਿਲ ਮਾੜੀਆਂ ਵਿੱਚ ਰਹਿੰਦੇ ਹੋਏ, ਧੰਨ ਦੌਲਤ, ਮਾਣ ਇੱਜ਼ਤ ਤੇ ਹਰ ਪ੍ਰਕਾਰ ਦੇ ਸੁੱਖ ਭੋਗਦੇ ਹੋਏ, ਇਨ੍ਹਾਂ ਸਾਰਿਆਂ ਨਾਲ ਬਹੁਤ ਲਗਾਉ ਨਾ ਰੱਖਦੇ ਹੋਏ, ਮੌਤ ਦੇ ਮਿਥੇ ਹੋਏ ਸਮੇਂ ਉਪਰ ਆਉਣ ਤੇ ਇਕ ਮੁਸਾਫਿਰ ਵਾਂਗ ਖੁਸ਼ੀ-ਖੁਸ਼ੀ ਇਸ ਸੰਸਾਰ ਤੋਂ ਵਿਧਾ ਹੋਈਏ। ਇਹ ਤਾਂ ਹੀ ਹੋ ਸਕਦਾ ਹੈ ਜੇ ਕਰ ਅਸੀਂ ਜੀਵਨ ਨੂੰ ਇਕ ਸਫਰ ਸਮਝੀਏ ਤੇ ਆਪ ਇੱਥੇ ਮੁਸਾਫਿਰਾਂ ਵਾਂਗ ਰਹੀਏ।

ਮੌਤ ਹਰ ਸਮੇਂ ਸਾਡੇ ਸਿਰ ਉਪਰ ਖੜੀ ਹੈ। ਇਸ ਲਈ ਸੰਸਾਰ ਵਿੱਚ ਕਿਸੇ ਨਾਲ ਹੀ ਬਹੁਤ ਲਗਾਉ ਰੱਖਣਾ ਕੋਈ ਸਿਆਣਪ ਨਹੀਂ। ਮੌਤ ਨੇ ਇਹ ਸਾਰੇ ਸਾਥ, ਇਕ ਦਿਨ ਜ਼ਰੂਰ ਤੋੜ ਦੇਣੇ ਹਨ। ਸੋਚਿਆ ਜਾਵੇ ਤਾਂ ਕੌਣ ਇਥੇ ਕਿਸੇ ਦਾ ਸਾਥੀ ਹੈ, ਕਿੰਨੀ ਦੇਰ ਤੱਕ ਸਾਥੀ ਹੈ, ਕਦ ਕੋਈ ਮੋੜ ਆ ਜਾਵੇ ਤੇ ਕਦ ਉਸ ਦੀ ਵਾਰੀ ਆ ਜਾਵੇ। ਕੋਈ ਨਹੀਂ ਜਾਣਦਾ ਕਿ ਕਦ ਸਾਡੇ ਸਾਥੀ ਆਪਣੇ ਰਾਹ ਤੇ ਪੈ ਜਾਣ ਤੇ ਅਸੀਂ ਪਿਛੇ ਰਹਿ ਜਾਈਏ। ਯਾਦ ਰਖੋ ਕਿ ਹਰ ਘੜੀ ਮੌਤ ਦਾ ਖਤਰਾ ਹੈ, ਹਰ ਛਿਨ ਵਿਛੜ ਜਾਣ ਦੀ ਸੰਭਾਵਨਾ ਹੈ। ਪਤਾ ਨਹੀਂ ਕਦ ਕੋਈ ਚੱਲ ਵਸੇ ਤੇ ਦੂਸਰਾ ਪਿਛੇ ਰਹਿ ਜਾਵੇ।

ਇਕ-ਇਕ ਪਲ ਵਿੱਚ ਸਾਡੀ ਉਮਰ ਘੱਟ ਰਹੀ ਹੈ। ਇਹ ਠੀਕ ਹੈ ਕਿ ਸਾਡੀ ਧੰਨ ਸੰਪਤੀ ਵੱਧ ਰਹੀ ਹੈ, ਧੀਆਂ ਪੁੱਤਰ ਵੱਡੇ ਹੋ ਰਹੇ ਹਨ ਪਰ ਅਸੀਂ ਦਿਨ ਪ੍ਰਤੀ ਦਿਨ ਛੋਟੇ ਹੁੰਦੇ ਜਾ ਰਹੇ ਹਾਂ ਤੇ ਇਕ ਦਿਨ ਮੌਤ ਨੇ ਸਾਰਾ ਖੇਲ ਖਤਮ ਕਰ ਦੇਣਾ ਹੈ। ਐਸੀ ਸੋਚ ਨਾਲ ਸਾਡੀ ਜਾਗ ਖੁਲ੍ਹੇਗੀ ਤੇ ਅਸੀਂ ਧਰਮ ਦੇ ਰਾਹ ਤੇ ਚਲਾਂਗੇ। ਗੁਰਬਾਣੀ ਵੀ ਇਹ ਯਾਦ ਕਰਾਉਂਦੀ ਹੈ:

**ਦਿਨ ਤੇ ਪਹਰ ਪਹਰ ਤੇ ਘਰੀਆ ਆਵ ਘਟੈ ਤਨੁ ਛੀਜੈ॥**
**ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥** ***(ਅੰਗ-692)***

ਆਉ ਇਕ ਹਫਤੇ ਲਈ ਮੌਤ ਬਾਰੇ ਇੱਕ ਛੋਟਾ ਜਿਹਾ ਅਭਿਆਸ ਕਰਕੇ ਵੇਖੋ। ਇਸ ਤਰ੍ਹਾਂ ਮਹਿਸੂਸ ਕਰੋ ਕਿ ਕੱਲ੍ਹ ਸਾਡੀ ਮੌਤ ਹੋ ਰਹੀ ਹੈ। ਸੰਸਾਰ ਨਾਲੋਂ ਸਾਰਾ ਸੰਬੰਧ ਟੁੱਟ ਜਾਵੇ। ਜੇ ਕੋਈ ਅਪਮਾਨ ਜਾਂ ਗਾਲ੍ਹ ਕੱਢ ਜਾਵੇ ਤਾਂ ਵੀ ਗੁੱਸਾ ਨਾ ਆਵੇ। ਬਸ ਅਸੀਂ ਚੁੱਪ ਚਾਪ ਸੁਣਦੇ ਜਾਈਏ। ਕੋਈ ਨੁਕਸਾਨ ਜਾਂ ਲਾਭ ਹੋ ਜਾਵੇ, ਅਸੀਂ ਅਡੋਲ ਰਹੀਏ ਕਿਉਂਕਿ ਅਸੀਂ ਤਾਂ ਕੱਲ੍ਹ ਮਰਨ ਵਾਲੇ ਹਾਂ। ਆਪਣੇ ਪ੍ਰੀਵਾਰ ਤੇ ਲੋਕਾਂ ਦਾ ਸਭ ਮੋਹ ਟੁੱਟ ਜਾਵੇ ਤੇ ਹਰ ਸਮੇਂ ਪ੍ਰਮਾਤਮਾ ਦੀ ਯਾਦ ਅੰਦਰ ਬਣੀ ਰਹੇ। ਜੇਕਰ ਅਸੀਂ ਸਤ ਦਿਨ ਇਸ ਤਰ੍ਹਾਂ ਗੁਜ਼ਾਰ ਦੇਈਏ ਤਾਂ ਅਸੀਂ ਬਿਲਕੁਲ ਬਦਲ ਜਾਵਾਂਗੇ। ਜੀਵਨ ਦਾ ਇਕ ਨਵਾਂ ਅਨੁਭਵ ਹੋਵੇਗਾ ਕਿ ਜੀਉਂਦੇ ਜੀਅ ਮਰਨ ਦੀ ਜਾਂਚ ਕਿਵੇਂ ਸਿਖਣੀ ਹੈ? ਆਓ ਅੰਤ ਵਿੱਚ ਸਤਿਗੁਰੂ ਦੇ ਚਰਨਾਂ ਵਿੱਚ ਅਰਦਾਸ ਕਰੀਏ ਕਿ:

**ਦੇਹੁ ਸਜਣ ਅਸੀਸੜੀਆਂ ਜਿਉਂ ਹੋਵੇ ਸਾਹਿਬ ਸਿਉ ਮੇਲੁ॥**

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਬੜੇ ਪਿਆਰ ਨਾਲ ਲਿਖਿਆ ਹੈ:

***ਬੀਤ ਰਹੀ, ਹੁਣ ਬੀਤ ਚਲੀ ਹੈ,***
***ਬੀਤ ਜਾਏਗੀ ਇਕ ਦਿਨ।***
***ਛਿਨ ਛਿਨ ਯਾਦ ਪਕੇ ਲਿਵ ਬਣ ਜਾਏ,***
***ਬਣੇ ਸਦੈਵੀ ਇਹ ਛਿਨ।***
***ਤਰਲੇ ਲਏ ਬਤੇਰੇ, ਸ਼ਹੁ ਜੀ।***
***ਭੁੱਲ ਝਾਤੀਆ ਮਾਰੇ,***
***ਸ਼ਾਲਾ ! ਸ਼ਰਨ ਲਾਜ ਹੁਣ ਪਾਲੋ,***
***ਸਮਰਥ ਕੋਇ ਨ ਤੁਝ ਬਿਨ।***

—0—

# ਜਿਤੁ ਖਾਧੈ ਤਨੁ ਪੀੜੀਐ

ਰਣਜੀਤ ਸਿੰਘ
ਸਟੇਟ ਤੇ ਨੈਸ਼ਨਲ ਅਵਾਰਡੀ ਹੈਡਮਾਸਟਰ (ਸੇਵਾ ਮੁਕਤ)
99155-15436

ਮਨੁੱਖੀ ਸਰੀਰ ਨੂੰ ਤੰਦਰੁਸਤ ਰੱਖਣ ਲਈ ਪ੍ਰਮਾਤਮਾ ਨੇ ਮਨੁੱਖ ਦੇ ਖਾਣ ਪੀਣ ਲਈ ਸਭ ਕੁੱਝ ਧਰਤੀ ਵਿੱਚ ਇੱਕੋ ਵਾਰ ਹੀ ਪਾ ਦਿੱਤਾ ਹੈ।

**ਆਸਣੁ ਲੋਇ ਲੋਇ ਭੰਡਾਰ॥**
**ਜੋ ਕਿਛੁ ਪਾਇਆ ਸੁ ਏਕਾ ਵਾਰ॥(7)**
**ਅਤੇ**
**ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥ (1190)**

ਨਾਲ ਹੀ ਪ੍ਰਮਾਤਮਾ ਨੇ ਮਨੁੱਖ ਨੂੰ ਪੂਰਨ ਵਿਕਸਤ ਕੀਤਾ ਹੋਇਆ ਦਿਮਾਗ ਵੀ ਬਖਸ਼ਿਸ਼ ਕੀਤਾ ਹੈ ਜਿਸ ਨੂੰ ਸੁਤੰਤਰ ਰੂਪ ਵਿੱਚ ਵਰਤਣ ਲਈ ਉਹ ਅਜ਼ਾਦ ਹੈ। ਮਨੁੱਖ ਨੇ ਕੀ ਖਾਣਾ ਹੈ, ਕੀ ਪੀਣਾ ਹੈ, ਕੀ ਪਹਿਨਣਾ ਹੈ ਇਸ ਦੀ ਚੋਣ ਉਸ ਨੇ ਆਪ ਕਰਨੀ ਹੈ। ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਸਮਝਾਉਂਦੇ ਹੋਏ ਬਿਆਨ ਕਰਦੇ ਹਨ ਕਿ ਜਿਸ ਵਸਤੂ ਦੇ ਖਾਣ ਨਾਲ ਸਰੀਰ ਨੂੰ ਕਸ਼ਟ ਹੋਵੇ ਜਾਂ ਸਰੀਰ ਰੋਗੀ ਹੋ ਜਾਵੇ ਅਤੇ ਮਨ ਵਿੱਚ ਵਿਕਾਰ ਪੈਦਾ ਹੋਣ ਉਸ ਤੋਂ ਗੁਰੇਜ਼ ਕਰਨਾ ਹੈ। ਆਪ ਜੀ ਦਾ ਫੁਰਮਾਨ ਹੈ :

**ਬਾਬਾ ਹੋਰੁ ਖਾਣਾ ਖੁਸੀ ਖੁਆਰੁ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (16)**

ਮਨੁੱਖ ਨੂੰ ਇਸ ਗੱਲ ਦਾ ਗਿਆਨ ਤਾਂ ਹੈ ਕਿ ਕਿਹੜੀ ਵਸਤੂ ਉਸ ਦੇ ਸਰੀਰ ਦੇ ਅਨੁਕੂਲ ਹੈ ਕਿਹੜੀ ਨਹੀਂ, ਪਰ ਫਿਰ ਵੀ ਜੀਭ ਦੇ ਚਸਕੇ ਕਾਰਣ ਜਾਂ ਭੈੜੀ ਸੰਗਤ ਵਿੱਚ ਪੈ ਕੇ ਮਨੁੱਖ ਉਹ ਚੀਜ ਖਾਣ ਦਾ ਆਦੀ ਹੋ ਜਾਂਦਾ ਹੈ ਜਿਹੜੀ ਉਸ ਦੇ ਸਰੀਰ ਨੂੰ ਨੁਕਸਾਨ ਪਹੁੰਚਾਉਂਦੀ ਹੈ ਅਤੇ ਕਈ ਚੀਜ਼ਾਂ ਤਾਂ ਉਸ ਦੇ ਸਰੀਰ ਨੂੰ ਪੂਰੀ ਤਰ੍ਹਾਂ ਨਾਸ਼ ਵੀ ਕਰ ਦਿੰਦੀਆਂ ਹਨ। ਜੇਕਰ ਸਾਡਾ ਸਰੀਰ ਪੂਰੀ ਤਰ੍ਹਾਂ ਰਿਸ਼ਟਪੁਸ਼ਟ ਹੋਵੇਗਾ ਤਾਂ ਸਾਡਾ ਪਰਿਵਾਰ ਵੀ ਖੁਸ਼ਹਾਲ ਹੋਵੇਗਾ। ਪਰਿਵਾਰ ਦੇ ਖੁਸ਼ਹਾਲ ਹੋਣ ਨਾਲ ਸਾਡਾ ਆਲਾ ਦੁਆਲਾ ਤੇ ਇੱਥੋਂ ਤੱਕ ਸਾਡਾ ਸਮਾਜ ਵੀ ਤੰਦਰੁਸਤ ਬਣ ਜਾਵੇਗਾ।

ਕੇਵਲ ਖਾਣ ਪੀਣ ਦੀਆਂ ਆਦਤਾਂ ਨਾਲ ਹੀ ਸਰੀਰ ਤੰਦਰੁਸਤ ਨਹੀਂ ਰਹਿ ਸਕਦਾ ਸਗੋਂ ਖਾਧੀ ਹੋਈ ਖੁਰਾਕ ਜੇ ਠੀਕ ਤਰ੍ਹਾਂ ਮਨੁੱਖ ਪਚਾ ਨਹੀਂ ਸਕਦਾ ਫਿਰ ਵੀ ਉਹ ਰੋਗੀ ਹੋ ਜਾਂਦਾ ਹੈ। ਇਸ ਲਈ ਮਨੁੱਖ ਨੂੰ ਚੰਗੀ ਖੁਰਾਕ ਦੇ ਨਾਲ ਨਾਲ ਕਸਰਤ, ਸੈਰ, ਸਰੀਰਕ ਕੰਮ ਤੇ ਖੇਡਾਂ ਆਦਿ ਵੱਲ ਵੀ ਧਿਆਨ ਦੇਣ ਦੀ ਲੋੜ ਹੈ। ਇਸੇ ਲਈ ਗੁਰੂ ਅੰਗਦ ਦੇਵ ਜੀ ਨੇ ਸਰੀਰ ਨੂੰ ਤੰਦਰੁਸਤ ਰੱਖਣ ਲਈ ਜਿੱਥੇ ਲੰਗਰ ਵਿੱਚ ਪੌਸ਼ਟਿਕ ਖੁਰਾਕ ਦੇਣੀ ਆਰੰਭ ਕੀਤੀ, ਉਥੇ ਖੁਰਾਕ ਨੂੰ ਹਜ਼ਮ ਕਰਨ ਲਈ 'ਮੱਲ ਅਖਾੜੇ' ਵੀ ਕਾਇਮ ਕੀਤੇ ਸਨ। ਜੇਕਰ ਖਾ ਪੀ ਕੇ ਪੇਟ ਹੀ ਵਧਾਉਂਣਾ ਹੈ ਤਾਂ ਅਜਿਹਾ ਜੀਵਨ ਧ੍ਰਿਕਾਰ ਯੋਗ ਹੈ।

ਗੁਰਬਾਣੀ ਦਾ ਫੁਰਮਾਨ ਹੈ :

**ਫਿਟੁ ਇਵੇਹਾ ਜੀਵਿਆ ਜਿਤੁ ਖਾਏ ਵਧਾਇਆ ਪੇਟੁ॥ (790)**

ਚੰਗੀ ਸਿਹਤ ਲਈ ਭੋਜਨ ਅਤੇ ਭਜਨ ਦਾ ਰੱਸ ਲੈਣਾ ਜਰੂਰੀ ਹੈ। ਇਸ ਨਿੱਕੇ ਜਿਹੇ ਵਾਕ ਵਿਚ ਜੀਵਨ ਦੀ ਬਹੁਤ ਵੱਡੀ ਸਚਾਈ ਛੁਪੀ ਹੋਈ ਹੈ। ਭੋਜਨ ਤੋਂ ਰੱਸ ਲੈ ਕੇ, ਸਰੀਰ ਨੂੰ ਸਹਾਰਾ ਮਿਲਦਾ ਹੈ ਅਤੇ ਭਜਨ ਤੋਂ ਰੱਸ ਲੈ ਕੇ ਮਨ ਨੂੰ ਸਹਾਰਾ ਮਿਲਦਾ ਹੈ ਕਿਉਂਕਿ ਅਰੋਗ ਮਨ ਕੇਵਲ ਇਕ ਅਰੋਗ ਸਰੀਰ ਵਿੱਚ ਹੀ ਰਹਿ ਸਕਦਾ ਹੈ। ਇਸ ਲਈ ਤੰਦਰੁਸਤ ਰਹਿਣ ਲਈ ਸਰੀਰ ਅਤੇ ਮਨ ਦੋਹਾਂ ਦਾ ਅਰੋਗ ਹੋਣਾ ਜਰੂਰੀ ਹੈ। ਸਾਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਅਸੀਂ ਖਾਣਾ ਇਸ ਲਈ ਹੈ ਕਿ ਜੀਉਂਦੇ ਰਹਿ ਸਕੀਏ ਨਾ ਕਿ ਜੀਊਣਾ ਇਸ ਲਈ ਹੈ ਕਿ ਅਸੀਂ ਖਾਂਦੇ ਰਹੀਏ। ਜੇਕਰ ਅਸੀਂ ਪ੍ਰਭੂ ਨੂੰ ਵਿਸਾਰ ਕੇ ਕੇਵਲ ਖਾਣ ਪੀਣ ਦੇ ਰਸਾਂ ਵਿੱਚ ਉਲਝ ਗਏ ਤਾਂ ਸਾਡਾ ਤਨ ਤੇ

ਮਨ ਦੋਵੇਂ ਰੋਗੀ ਹੋ ਜਾਣਗੇ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

**ਖਸਮੁ ਵਿਸਾਰ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥ (1256)**

ਇਸ ਲਈ ਮਨ ਤੇ ਤਨ ਦੋਹਾਂ ਨੂੰ ਅਰੋਗ ਰੱਖਣ ਲਈ ਜਰੂਰੀ ਹੈ ਕਿ ਸਾਡਾ ਭੋਜਨ ਸਾਦਾ ਤੇ ਹਲਕਾ ਹੋਵੇ ਅਤੇ ਥੋੜ੍ਹਾ ਖਾਧਾ ਜਾਵੇ ਅਤੇ ਥੋੜ੍ਹੀ ਨੀਂਦ ਲਈ ਜਾਵੇ।

ਭਾਈ ਗੁਰਦਾਸ ਜੀ ਦਾ ਕਥਨ ਹੈ :

**ਥੋੜਾ ਸਵਣਾ ਖਾਵਣਾ, ਥੋੜਾ ਬੋਲਣੁ ਗੁਰਮਤਿ ਪਾਏ॥**

ਅਸਲ ਵਿੱਚ ਜੀਭ ਦੇ ਸੁਆਦ ਕਾਰਨ ਹੀ ਅਸੀਂ ਬਹੁਤ ਸਾਰੀਆਂ ਬਿਮਾਰੀਆਂ ਆਪ ਹੀ ਸਹੇੜ ਲੈਂਦੇ ਹਾਂ ਤੇ ਸਿਹਤ ਦਾ ਨਾਸ ਕਰ ਲੈਂਦੇ ਹਾਂ। ਇਸ ਗੱਲ ਦਾ ਸਭ ਨੂੰ ਅਹਿਸਾਸ ਹੈ ਕਿ ਹਰ ਪ੍ਰਕਾਰ ਦਾ ਨਸ਼ਾ ਸਰੀਰ ਨੂੰ ਨੁਕਸਾਨ ਪਹੁੰਚਾਉਂਦਾ ਹੈ ਪਰ ਫਿਰ ਵੀ ਮਨੁੱਖ ਇਸ ਦਾ ਆਦੀ ਹੋ ਜਾਂਦਾ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ :

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ (1376)**

ਸਿੱਖ ਰਹਿਤ ਮਰਯਾਦਾ ਵਿੱਚ ਕਿਸੇ ਵੀ ਪ੍ਰਕਾਰ ਦਾ ਨਸ਼ਾ ਕਰਨਾ ਬਜਰ ਕੁਰਹਿਤਾਂ ਵਿੱਚ ਸ਼ਾਮਲ ਹੈ ਅਤੇ ਨਸ਼ਾ ਕਰਨ ਵਾਲੇ ਨੂੰ ਪਤਿਤ ਕਿਹਾ ਜਾਂਦਾ ਹੈ ਭਾਵ ਉਸ ਨੂੰ ਸਿੱਖੀ ਦਾਇਰੇ ਵਿੱਚ ਹੀ ਨਹੀਂ ਰੱਖਿਆ ਜਾਂਦਾ।

ਮਹਾਤਮਾ ਗਾਂਧੀ ਜੀ ਨੇ ਤਾਂ ਇੱਕ ਵਾਰ ਇੱਥੋਂ ਤੱਕ ਕਹਿ ਦਿੱਤਾ ਸੀ ਕਿ – "ਮੈਂ ਭਾਰਤ ਵਿੱਚ ਕੁੱਝ ਹਜ਼ਾਰ ਨਸ਼ਈ ਦੇਖਣ ਦੀ ਥਾਂ ਦੇਸ਼ ਨੂੰ ਬਹੁਤ ਗਰੀਬ ਦੇਖਣਾ ਹੀ ਪਸੰਦ ਕਰਾਂਗਾ। ਜੇਕਰ ਨਸ਼ਾਂਬੰਦੀ ਲਈ ਸਾਰਾ ਦੇਸ਼ ਅਨਪੜ੍ਹ ਵੀ ਰਹਿ ਜਾਵੇ ਤਾਂ ਵੀ ਨਸ਼ਾਬੰਦੀ ਦੀ ਉਦੇਸ਼ ਪੂਰਤੀ ਲਈ ਇਹ ਕੋਈ ਵੱਡਾ ਮੁੱਲ ਨਹੀਂ ਹੋਵੇਗਾ।"

ਪੰਜਾਬ ਦੀ ਪਾਵਨ ਧਰਤੀ ਨੂੰ ਗੁਰੂਆਂ ਪੀਰਾਂ, ਸੰਤਾਂ ਤੇ ਮਹਾਂ ਪੁਰਸ਼ਾਂ ਦੀ ਚਰਨਛੋਹ ਪ੍ਰਾਪਤ ਹੈ। ਇੱਥੋਂ ਦੇ ਵਸਨੀਕ ਮੁੱਢ ਤੋਂ ਹੀ ਸਖਤ ਮਿਹਨਤ, ਬਹਾਦਰੀ ਤੇ ਕੁਰਬਾਨੀ ਦਾ ਸਦਕਾ ਦੁਨੀਆਂ ਭਰ ਵਿੱਚ ਸਨਮਾਨਿਤ ਹਨ। ਪਰ ਬਦ ਕਿਸਮਤੀ ਨਾਲ ਨਸ਼ਿਆਂ ਦੀ ਜਿਲ੍ਹਣ ਵਿੱਚ ਫਸਣ ਕਾਰਨ ਅਨੇਕਾਂ ਹੀ ਜੀਵਨ ਬਰਬਾਦ ਹੋ ਰਹੇ ਹਨ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਸਮੁੱਚੇ ਭਾਰਤ ਅੰਦਰ ਨਸ਼ਿਆਂ ਦੀ ਵਰਤੋਂ ਦੇ ਪੱਖੋਂ ਪੰਜਾਬ ਸਭ ਤੋਂ ਅੱਗੇ ਹੈ। ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਉਪਦੇਸ਼ ਕਰਦੇ ਹੋਏ ਕਹਿੰਦੇ ਹਨ ਕਿ ਜੇ ਅਮਲ ਕਰਨਾ ਹੀ ਹੈ ਤਾਂ ਉਸ ਪ੍ਰਮਾਤਮਾ ਦੇ ਨਾਮ ਦਾ ਕਰੋ। ਆਪ ਜੀ ਦਾ ਫੁਰਮਾਨ ਹੈ :

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥**
**(399)**

ਪ੍ਰਾਇਮਰੀ ਵਰਗ ਦੇ ਅਧਿਆਪਕ ਤੋਂ ਲੈ ਕੇ ਯੂਨੀਵਰਸਿਟੀ ਦੇ ਪ੍ਰੋਫੈਸਰ, ਡਾਕਟਰ, ਇੰਜੀਨੀਅਰ ਤੇ ਵਕੀਲ ਆਦਿ ਆਪਣੀ ਫੋਕੀ ਸ਼ਾਨ ਕਾਇਮ ਰੱਖਣ ਲਈ ਅਤੇ ਆਪਣੇ ਰੁਤਬੇ ਦਾ ਫੋਕਾ ਦਿਖਾਵਾ ਕਰਨ ਲਈ ਸ਼ਰਾਬ ਦੀ ਵਰਤੋਂ ਕਰਦੇ ਹਨ ਜਿਸ ਦੀ ਨਕਲ ਵਿਦਿਆਰਥੀ ਵੀ ਕਰਨੀ ਸ਼ੁਰੂ ਕਰ ਦਿੰਦੇ ਹਨ। ਸਭ ਤੋਂ ਵਧੀਆ ਕਿਸਮ ਦਾ ਨਸ਼ਾ ਮੈਡੀਕਲ ਕਲਾਜਾਂ ਵਿੱਚ ਕੀਤਾ ਜਾਂਦਾ ਹੈ। ਕੌਮ ਦੇ ਨਿਰਮਾਤਾ ਕਹਿ ਕੇ ਸਤਿਕਾਰਿਆ ਜਾਂਦਾ ਅਧਿਆਪਕ ਵਰਗ ਵੀ ਇਸ ਤੋਂ ਬੱਚ ਨਹੀਂ ਸਕਿਆ। ਇਸੇ ਕਰਕੇ ਸ਼ਾਇਦ ਸਮਾਜ ਵਿੱਚ ਅਧਿਆਪਕਾਂ ਤੇ ਹੋਰ ਬੁਧੀਜੀਵੀ ਵਰਗਾਂ ਦਾ ਸਤਿਕਾਰ ਘੱਟ ਰਿਹਾ ਹੈ। ਹੋਰ ਤਾਂ ਹੋਰ ਸਾਡੇ ਧਾਰਮਿਕ ਆਗੂ ਤੇ ਪ੍ਰਚਾਰਕ ਵੀ ਇਸ ਤੋਂ ਨਹੀਂ ਬਚ ਸਕੇ ਜਿਹੜੇ ਸਮਾਜ ਨੂੰ ਠੀਕ ਸੇਧ ਦੇਂਦੇ ਨਹੀਂ ਥੱਕਦੇ।

ਹੁਣ ਇਥੇ ਇਕ ਸੁਆਲ ਪੈਦਾ ਹੁੰਦਾ ਹੈ ਕਿ ਨਸ਼ਾ ਕਿਉਂ ਕੀਤਾ ਜਾਂਦਾ ਹੈ। ਬਹੁਤ ਸਾਰੇ ਲੋਕ ਕਈ ਭੁਲੇਖਿਆਂ ਦਾ ਸ਼ਿਕਾਰ ਹੋ ਕੇ ਨਸ਼ੇ ਕਰਨ ਲੱਗ ਜਾਂਦੇ ਹਨ। ਨੌਜਵਾਨ ਲੜਕੇ ਤੇ ਲੜਕੀਆਂ ਆਮ ਤੌਰ ਤੇ ਆਪਣੇ ਦੋਸਤਾਂ ਮਿੱਤਰਾਂ ਦੇ ਉਕਸਾਉਣ ਤੇ ਸ਼ੌਂਕੀਆ ਤੌਰ ਤੇ ਨਸ਼ੇ ਦਾ ਸੁਆਦ ਲੈਣ ਲਈ ਚੱਖਣਾ ਅਰੰਭ ਕਰਦੇ ਹਨ ਤੇ ਹੌਲੀ ਹੌਲੀ ਇਸ ਦੇ ਆਦੀ ਹੋ ਜਾਂਦੇ ਹਨ। ਮਜਦੂਰ ਵਰਗ ਵਿੱਚ ਇਹ ਭੁਲੇਖਾ ਪਾਇਆ ਜਾਂਦਾ ਹੈ ਕਿ ਨਸ਼ਾ ਕਰਨ ਨਾਲ ਥਕਾਵਟ ਨਹੀਂ ਹੁੰਦੀ ਤੇ ਕੰਮ ਵੱਧ ਹੁੰਦਾ ਹੈ। ਕਈ ਵਾਰ ਤਾਂ ਮਾਲਕ ਵੱਧ ਕੰਮ ਲੈਣ ਦੇ ਲਾਲਚ ਵਿੱਚ ਉਹਨਾਂ ਨੂੰ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਨਸ਼ਾ ਦੇ ਦਿੰਦੇ ਹਨ। ਹੌਲੀ ਹੌਲੀ ਉਹ ਇਸ ਤੋਂ ਬਿਨਾਂ ਰਹਿ ਨਹੀਂ ਸਕਦੇ। ਨਸ਼ਿਆਂ ਦੇ ਵਪਾਰੀ ਆਪਣਾ ਮਾਲ ਵੇਚਣ ਦੇ ਸਵਾਰਥ ਨੂੰ ਪੂਰਾ ਕਰਨ ਲਈ ਨੌਜਵਾਨਾਂ ਨੂੰ ਪਹਿਲਾਂ ਪਹਿਲ ਮੁਫ਼ਤ ਨਸ਼ਾ ਵੀ ਦਿੰਦੇ ਹਨ। ਜਦੋਂ ਉਹਨਾਂ ਦੀ ਆਦਤ ਪੱਕ ਜਾਂਦੀ ਹੈ ਤਾਂ ਆਪਣਾ ਹੱਥ ਪਿੱਛੇ ਖਿੱਚ ਲੈਂਦੇ ਹਨ ਤੇ ਉਹ ਮਹਿੰਗੇ ਭਾਅ ਨਸ਼ਾ ਮਜਬੂਰੀ ਵਸ ਖਰੀਦਦੇ

ਹਨ।

ਮਾਂ ਬਾਪ ਦੀ ਰੁਝੇਵਿਆਂ ਭਰੀ ਜ਼ਿੰਦਗੀ ਵੀ ਕਈ ਵਾਰ ਬੱਚਿਆਂ ਨੂੰ ਨਸ਼ਿਆਂ ਵੱਲ ਧਕੇਲ ਦਿੰਦੀ ਹੈ ਜਿਸ ਘਰ ਵਿੱਚ ਬਾਪ, ਦਾਦਾ ਨਸ਼ਿਆਂ ਦਾ ਸੇਵਨ ਕਰਦੇ ਹੋਣ ਤਾਂ ਵੇਖਾ ਵੇਖੀ ਬੱਚੇ ਵੀ ਇਸ ਦਾ ਸ਼ਿਕਾਰ ਹੋ ਜਾਂਦੇ ਹਨ। ਨਕਲੀ ਡਾਕਟਰ ਜਾਂ ਨੀਮ ਹਕੀਮ ਵੀ ਨਸ਼ਿਆਂ ਦੇ ਰੁਝਾਨ ਨੂੰ ਵਧਾਉਣ ਵਿੱਚ ਆਪਣਾ ਰੋਲ ਅਦਾ ਕਰ ਰਹੇ ਹਨ। ਪੇਂਡੂ ਭਰਾਵਾਂ ਨੂੰ ਆਪਣੇ ਨਿਜੀ ਲਾਭ ਲਈ ਨਸ਼ੇ ਦੀਆਂ ਗੋਲੀਆਂ ਤੇ ਕੈਪਸੂਲ ਆਦਿ ਤੇ ਲਾ ਦਿੰਦੇ ਹਨ। ਬਗੈਰ ਮਿਹਨਤ ਤੋਂ ਪ੍ਰਾਪਤ ਹੋਇਆ ਧੰਨ ਵੀ ਬਰਬਾਦੀ ਦਾ ਕਾਰਣ ਬਣਦਾ ਹੈ ਤੇ ਨੌਜਵਾਨ ਅਜਿਹੀ ਕਮਾਈ ਨਸ਼ਿਆਂ ਵਿੱਚ ਰੋੜ੍ਹ ਕੇ ਆਪਣਾ ਜੀਵਨ ਬਰਬਾਦ ਕਰ ਲੈਂਦੇ ਹਨ।

ਡਾ. ਲਿਵਤਾਰ ਸਿੰਘ ਚਾਵਲਾ ਸਾਬਕਾ ਵਾਈਸ ਚਾਂਸਲਰ ਬਾਬਾ ਫਰੀਦ ਯੂਨੀਵਰਸਿਟੀ ਨੇ ਇੰਡੀਅਨ ਮੈਡੀਕਲ ਐਸੋਸੀਏਸ਼ਨ ਵਿੱਚ ਇਹ ਗੱਲ ਮੰਨੀ ਹੈ ਕਿ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਲਿਵਰ ਦੇ ਰੋਗੀਆਂ ਦੀ ਗਿਣਤੀ ਵਿੱਚ ਬੇਤਹਾਸ਼ਾ ਵਾਧੇ ਦਾ ਕਾਰਣ ਸ਼ਰਾਬ ਦੀ ਵਰਤੋਂ ਹੈ। ਅਲਕੋਹਲ ਦੀ 80 ਗ੍ਰਾਮ ਵਰਤੋਂ ਆਦਮੀ ਲਈ ਅਤੇ 40 ਗ੍ਰਾਮ ਵਰਤੋਂ ਔਰਤ ਲਈ ਲਿਵਰ ਖਰਾਬ ਕਰਨ ਲਈ ਕਾਫੀ ਹੈ।

ਕੈਂਸਰ ਦਾ ਰੋਗ ਬਹੁਤ ਤੇਜੀ ਨਾਲ ਵਧ ਰਿਹਾ ਹੈ। ਇਸ ਦਾ ਕਾਰਣ ਤੰਬਾਕੂ ਦੀ ਵਰਤੋਂ ਜਾਂ ਸਿਗਰਟ ਦਾ ਧੂੰਆਂ ਹੈ। ਅਮਰੀਕੀ ਸਿਹਤ ਵਿਭਾਗ ਦੀ ਇੱਕ ਰਿਪੋਰਟ ਅਨੁਸਾਰ ਫੇਫੜਿਆਂ ਦੇ ਕੈਂਸਰ ਨਾਲ ਮੌਤ ਦੀ ਦਰ 120 ਮੌਤਾਂ ਵਿੱਚੋਂ 100 ਮੌਤਾਂ ਉਹਨਾਂ ਦੀਆਂ ਹੁੰਦੀਆਂ ਹਨ ਜੋ ਸਿਗਰਟ ਦੀ ਵਰਤੋਂ ਕਰਦੇ ਹਨ। ਅਮਰੀਕਨ ਹਾਰਟ ਐਸੋਸੀਏਸ਼ਨ ਦੀ ਰਿਪੋਰਟ ਅਨੁਸਾਰ ਹਰ ਸਾਲ ਦਿਲ ਦੇ ਰੋਗਾਂ ਨਾਲ ਇੱਕ ਲੱਖ ਤੋਂ ਵੱਧ ਮੌਤਾਂ ਦਾ ਕਾਰਣ ਕੇਵਲ ਸਿਗਰਟ ਪੀਣਾ ਹੈ।

ਸ਼ਰਾਬ ਜਿੱਥੇ ਨੈਤਿਕ ਗਿਰਾਵਟ ਲਿਆ ਕੇ ਬੁਧੀ ਦਾ ਨਾਸ਼ ਕਰਕੇ ਸਦਾਚਾਰਕ ਤੌਰ ਤੇ ਮਨੁੱਖ ਨੂੰ ਨੀਵਾਂ ਕਰਦੀ ਹੈ ਉਥੇ ਸਰੀਰਕ ਤੌਰ ਤੇ ਵੀ ਬਹੁਤ ਨੁਕਸਾਨ ਪਹੁੰਚਾਉਂਦੀ ਹੈ। ਸ਼ੈਕਸਪੀਅਰ ਨੇ ਕਿਹਾ ਸੀ "ਸ਼ਰਾਬ ਪੀਣਾ ਜ਼ਹਿਰ ਪੀਣ ਦੇ ਬਰਾਬਰ ਹੈ। ਬੋਰਡਾਂ ਤੇ ਲੇਬਲਾਂ ਤੇ ਲਿਖਿਆ ਪੜ੍ਹ ਕੇ ਵੀ ਅਮਲ ਨਾ ਕਰਨਾ ਮੂਰਖਤਾ ਹੈ।" ਨਸ਼ੇ ਦੀ ਵਰਤੋਂ ਕਰਨ ਵਾਲੇ ਇਹ ਭੁੱਲ ਜਾਂਦੇ ਹਨ ਕਿ ਇਹ ਸਰੀਰ ਹਰਿਮੰਦਰ ਹੈ ਜਿਸ ਵਿੱਚ ਆਤਮਾ ਦਾ ਵਾਸਾ ਹੈ ਅਤੇ ਆਤਮਾ ਪ੍ਰਮਾਤਮਾ ਦਾ ਹੀ ਰੂਪ ਹੈ ਭਾਵ ਇੱਕੋ ਤਸਵੀਰ ਦੇ ਦੋ ਪਾਸੇ ਹਨ। ਗੁਰਬਾਣੀ ਦਾ ਫੁਰਮਾਨ ਹੈ :

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥ (1346)**

ਪਰ ਮੂਰਖ ਮਨੁੱਖ ਇਸ ਗੱਲ ਨੂੰ ਨਹੀਂ ਸਮਝਦਾ ਕਿ ਇਸ ਸਰੀਰ ਰੂਪੀ ਮੰਦਰ ਵਿੱਚ ਨਾਮ ਦਾ ਖਜਾਨਾ ਭਰਿਆ ਪਿਆ ਹੈ।

**ਹਰਿਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ॥ (1346)**

ਜਦੋਂ ਸਾਨੂੰ ਇਸ ਗੱਲ ਦੀ ਸੋਝੀ ਹੋ ਗਈ ਇਹ ਮਨੁਖਾ ਸਰੀਰ ਧਰਤੀ ਦੀਆਂ ਸਾਰੀਆਂ ਕਹੀਆਂ ਜਾਂਦੀਆਂ 84 ਲੱਖ ਜੂਨਾਂ ਵਿੰਚ ਸਭ ਤੋਂ ਉਤਮ ਹੈ ਤਾਂ ਮਨੁੱਖ ਇਸ ਸਰੀਰ ਨੂੰ ਤੰਦਰੁਸਤ ਰੱਖਣ ਵਿੱਚ ਕੋਈ ਕਸਰ ਨਹੀਂ ਛੱਡੇਗਾ। ਮਨੁੱਖ ਦੀ ਇਸ ਧਰਤੀ ਤੇ ਸਰਦਾਰੀ ਹੈ ਬਾਕੀ ਸਾਰੀਆਂ ਜੂਨਾ ਉਸ ਦੀ ਰਾਖੀ ਲਈ ਜਾਂ ਸੇਵਾ ਲਈ ਹੀ ਪ੍ਰਾਤਮਾ ਨੇ ਪੈਦਾ ਕੀਤੀਆਂ ਹਨ।

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥ (374)**

ਗੁਰਬਾਣੀ ਵਿੱਚ ਵੀ ਇਸ ਸਰੀਰ ਨੂੰ ਰਿਸ਼ਟ ਪੁਸ਼ਟ ਰੱਖਣ ਲਈ ਬਾਰ ਬਾਰ ਚਿਤਾਵਨੀ ਦਿੱਤੀ ਗਈ ਹੈ। ਰਹਿਤਨਾਮੇ ਵਿੱਚ ਜਿਕਰ ਆਉਂਦਾ ਹੈ।

**ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ, ਟੋਪੀ, ਤਾੜੀ, ਖਾਕੂ।**

**ਇਨ ਕੀ ਓਰ ਨਾ ਕਬਹੂੰ ਦੇਖੇ। ਰਹਿਤਵੰਤ ਜੋ ਸਿੰਘ ਵਿਸੇਖੇ।**

ਅਤੇ ਗੁਰੂ ਨਾਨਕ ਦੇਵ ਜੀ ਨਸੀਹਤ ਕਰਦੇ ਹੋਏ ਕਹਿੰਦੇ ਹਨ :

**ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥**
**ਹਰਿ ਹਰਿ ਕਦੇ ਨਾ ਚੇਤਿਓ ਜਮਿ ਪਕੜਿ ਚਲਾਈਆ॥ (726)**

ਸਕੂਲਾਂ ਕਾਲਜਾਂ ਦੇ ਪਾਠ ਕ੍ਰਮਾਂ ਵਿੱਚ ਨਸ਼ਿਆਂ ਨਾਲ ਹੋ ਰਹੇ ਸਿਹਤ ਸਬੰਧੀ ਨੁਕਸਾਨ ਬਾਰੇ ਜਰੂਰ ਕੁੱਝ ਲੇਖ ਹੋਣੇ ਚਾਹੀਦੇ ਹਨ ਅਤੇ ਬੱਚਿਆਂ ਨੂੰ ਨੈਤਿਕ ਸਿੱਖਿਆ ਦਿੱਤੀ ਜਾਣੀ ਚਾਹੀਦੀ ਹੈ। ਗਿਆਨ ਨਾ ਹੋਣ ਕਾਰਣ ਵੀ ਮਨੁੱਖ ਕਈ ਵਾਰ ਜਿੰਦਗੀ ਵਿਅਰਥ ਗੁਆ ਦਿੰਦਾ ਹੈ।

**ਗਿਆਨ ਵਿਹੂਣਾ ਕਥਿ ਕਥਿ ਲੂਝੈ। (466)**

ਪੰਜਾਬ ਦੀ ਮਸ਼ਹੂਰ ਕਹਾਵਤ ਹੈ :

**"ਜੈਸਾ ਅੰਨ ਤੈਸਾ ਮਨ"**

ਗੁਰਬਾਣੀ ਦਾ ਵੀ ਫੁਰਮਾਨ ਹੈ -

**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥ (472)**

ਭਾਵ ਪ੍ਰਮਾਤਮਾ ਨੇ ਸਾਰੇ ਜੀਵਾਂ ਨੂੰ ਖਾਣ ਪੀਣ ਲਈ ਕੁਦਰਤੀ ਤੌਰ ਤੇ ਪਾਕਿ ਤੇ ਪਵਿੱਤਰ ਖੁਰਾਕ ਦੀ ਬਖਸ਼ਿਸ਼ ਕੀਤੀ ਹੈ। ਕਿਸੇ ਵਕਤ ਕੁਦਰਤੀ ਤੌਰ ਤੇ ਪੈਦਾ ਹੁੰਦੇ ਫਲ ਤੇ ਅਨਾਜ ਸਭ ਜ਼ਹਿਰ ਤੋਂ ਮੁਕਤ ਸਨ। ਦਰਿਆਵਾਂ ਤੇ ਨਦੀਆਂ ਦਾ ਪੀਣ ਯੋਗ ਪਾਣੀ ਪੂਰਨ ਤੌਰ ਤੇ ਸਿਹਤਮੰਦ ਅਤੇ ਨਿਰਮਲ ਸੀ। ਪਰ ਹੁਣ ਅਜੋਕੇ ਸਮੇਂ ਵਿੱਚ ਰਸਾਇਣਕ ਖਾਦਾਂ ਅਤੇ ਜਹਿਰੀਲੇ ਤੱਤਾਂ ਨੇ ਕੇਵਲ ਖਾਧ ਪਦਾਰਥਾਂ ਨੂੰ ਹੀ ਜਹਿਰੀਲਾ ਨਹੀਂ ਬਣਾਇਆ ਸਗੋਂ ਧਰਤੀ ਹੇਠਲੇ ਪਾਣੀ ਤੇ ਸਮੁੱਚੀ ਆਬੋ ਹਵਾ ਨੂੰ ਵੀ ਪਲੀਤ ਕਰਕੇ ਰੱਖ ਦਿੱਤਾ ਹੈ। ਸਮੁੱਚੇ ਭਾਰਤ ਵਿੱਚ ਸਭ ਤੋਂ ਵੱਧ ਪ੍ਰਭਾਵ ਪੰਜ ਪਾਣੀਆਂ ਦੀ ਧਰਤੀ ਪੰਜਾਬ ਤੇ ਪਿਆ ਹੈ। ਹਰੀ ਕ੍ਰਾਂਤੀ ਦੀ ਆੜ ਹੇਠ ਅੱਜ ਪੰਜਾਬ ਦੀ ਧਰਤੀ ਜ਼ਹਿਰ ਉਗਲ ਰਹੀ ਹੈ।

ਪ੍ਰਾਈਵੇਟ ਕੰਪਨੀਆਂ ਨੇ ਆਪਣੇ ਸਵਾਰਥ ਹੇਠ ਨਸ਼ੀਲੀਆਂ ਦਵਾਈਆਂ ਦਾ ਛਿੜਕਾ ਕਰਵਾ ਕੇ ਆਪਣੀਆਂ ਜੇਬਾਂ ਤਾਂ ਭਰ ਲਈਆਂ ਹਨ ਪਰ ਲੋਕਾਂ ਦੀ ਸਿਹਤ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ। ਅੱਜ ਲੋੜ ਹੈ ਕਿ ਜੈਵਿਕ ਖੇਤੀ ਨੂੰ ਅਪਣਾ ਕੇ ਇਸ ਹਰਿਮੰਦਰ ਸਰੀਰ ਨੂੰ ਤੰਦਰੁਸਤ ਰੱਖਿਆ ਜਾਵੇ। ਫਿਰੋਜਪੁਰ ਦੇ ਰਹਿਣ ਵਾਲਾ ਐਸ.ਕੇ. ਰਾਜਪੂਤ ਜੈਵਿਕ ਖੇਤੀ ਕਰਕੇ ਪੂਰੇ ਇਲਾਕੇ ਵਿੱਚ ਨਾਮਣਾ ਖੱਟ ਚੁੱਕਾ ਹੈ। ਵਿਗਿਆਨੀ ਇਸ ਗੱਲ ਨਾਲ ਵੀ ਸਹਿਮਤ ਹਨ ਕਿ ਜੋ ਛਿੜਕਾਅ ਅਸੀਂ ਕੀੜੇ ਮਾਰਨ ਲਈ ਕਰ ਰਹੇ ਹਾਂ ਉਹ ਤਾਂ ਸਿਰਫ ਇੱਕ ਪ੍ਰਤੀਸ਼ਤ ਹੀ ਕੀੜੇ ਉਪਰ ਡਿੱਗਦਾ ਹੈ ਤੇ ਬਾਕੀ 99 ਪ੍ਰਤੀਸ਼ਤ ਸਾਡੇ ਵਾਤਾਵਰਣ ਵਿੱਚ ਘੁਲ ਮਿਲ ਰਿਹਾ ਹੈ। ਜੇ ਪੰਜਾਬ ਦਾ ਕਿਸਾਨ ਦਾਲਾਂ ਦੀ ਕਾਸ਼ਤ ਕਰੇ ਤਾਂ ਉਸ ਨੂੰ ਨਾਈਟਰੋਜਨ (ਯੂਰੀਆ) ਆਪਣੇ ਆਪ ਹੀ ਇਹਨਾਂ ਫਸਲਾਂ ਤੋਂ ਮਿਲ ਜਾਵੇਗਾ। ਇਸ ਤਰ੍ਹਾਂ ਸਾਡੇ ਕਿਸਾਨ ਕਈ ਟਨ ਯੂਰੀਆ ਬਚਾ ਸਕਦੇ ਹਨ ਤੇ ਵਾਤਾਵਰਣ ਨੂੰ ਸੰਵਾਰਨ ਵਿੱਚ ਆਪਣਾ ਬਣਦਾ ਯੋਗਦਾਨ ਪਾ ਸਕਦੇ ਹਨ ਅਤੇ ਸਮਾਜ ਦੇ ਲੋਕਾਂ ਨੂੰ ਚੰਗੀ ਤੇ ਸਿਹਤਮੰਦ ਖੁਰਾਕ ਮੁਹਈਆ ਕਰਵਾ ਸਕਦੇ ਹਨ।

ਸਿਆਣੇ ਕਹਿੰਦੇ ਹਨ ਕਿ ਇਲਾਜ ਨਾਲੋਂ ਪਰਹੇਜ਼ ਚੰਗਾ। ਪਰਹੇਜ਼ ਕਰਨ ਨਾਲ ਹੀ ਅਸੀਂ ਬਿਮਾਰੀਆਂ ਤੋਂ ਛੁਟਕਾਰਾ ਪਾ ਸਕਦੇ ਹਾਂ। ਅਸੀਂ ਆਪ ਇਹ ਕਹਿ ਦਿੰਦੇ ਹਾਂ ਕਿ ਬਿਮਾਰੀਆਂ ਲੋਕਾਂ ਦਾ ਖਹਿੜਾ ਨਹੀਂ ਛੱਡਦੀਆਂ ਪਰ ਇਸ ਸਚਾਈ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਮਨੁੱਖ ਬਿਮਾਰੀ ਤੋਂ ਖਹਿੜਾ ਛੁਡਾ ਕੇ ਰਾਜੀ ਨਹੀਂ ਹੈ। ਸ਼ੂਗਰ, ਖ਼ੂਨ ਦਾ ਦਬਾਅ, ਯੂਰਿਕ ਏਸਿਡ ਦਾ ਵਾਧਾ ਆਦਿਕ ਬਿਮਾਰੀਆਂ ਮਨੁੱਖ ਦੀਆਂ ਆਪਣੀਆਂ ਸਹੇੜੀਆਂ ਹੋਈਆਂ ਹਨ। ਖਾਣ ਪੀਣ ਖੁੱਲ੍ਹਾ ਡੁੱਲ੍ਹਾ ਅਤੇ ਸਰੀਰਕ ਕਸਰਤ ਨਾ ਕਰਨੀ ਹੀ ਇਹਨਾਂ ਬਿਮਾਰੀਆਂ ਦੇ ਕਾਰਣ ਹਨ।

ਵਿਆਹ ਸ਼ਾਦੀਆਂ ਵਿੱਚ ਅਸੀਂ ਬਿਨਾਂ ਜਰੂਰਤ ਦੇ ਲੋੜ ਤੋਂ ਵੱਧ ਖਾ ਕੇ ਆਪਣੇ ਆਪ ਨੂੰ ਬਿਮਾਰੀਆਂ ਵੱਲ ਧੱਕਦੇ ਹਾਂ। ਸਾਨੂੰ ਇਹ ਵੀ ਯਾਦ ਰੱਖਣਾ ਚਾਹਦੀ ਹੈ ਕਿ ਅਸੀਂ ਇਸ ਲਈ ਖਾਂਦੇ ਹਾਂ ਕਿ ਜਿਉਂਦੇ ਰਹਿ ਸਕੀਏ ਨਾ ਕਿ ਇਸ ਲਈ ਜੀਉਂਦੇ ਹਾਂ ਕਿ ਖਾਂਦੇ ਰਹੀਏ। ਤੁਕ ਕ੍ਵ ਵਰ ;ਜਡਕ ਲਚਵ ਅਰਵ ;ਜਡਕ ਵਰ ਕ੍ਵ।

ਸਾਡੇ ਖਾਣੇ ਜਿਆਦਾ ਚਟਪਟੇ ਤੇ ਸੁਆਦਲੇ ਹੋਣ ਕਾਰਣ, ਉਹਨਾਂ ਵਿਚਲੇ ਜਰੂਰੀ ਤੱਤ ਖਤਮ ਹੋ ਗਏ ਹਨ ਅਤੇ ਸਿਰਫ ਸੁਆਦ ਤੱਕ ਹੀ ਸੀਮਤ ਹਨ। ਅੱਜ ਇਹ ਅਖਾਣ ਕਿ ਖਾਈਏ ਮਨ ਭਾਉਂਦਾ ਤੇ ਹੰਢਾਈਏ ਜੱਗ ਭਾਉਂਦਾ ਕਿਸੇ ਵੀ ਤਰ੍ਹਾਂ ਉਚਿਤ ਨਹੀਂ ਹੈ। ਖੁਰਾਕ ਉਹੋ ਹੀ ਖਾਣੀ ਚਾਹੀਦੀ ਹੈ ਜਿਸ ਨੂੰ ਸਾਡਾ ਸਰੀਰ ਪਚਾ ਸਕੇ। ਮਨ ਭਾਉਂਦਾ ਖਾਣਾ ਬਿਮਾਰੀਆਂ ਦਾ ਘਰ ਹੈ। ਇਸ ਲਈ ਸਾਨੂੰ ਆਪਣੇ ਸਰੀਰ ਨੂੰ ਤੰਦਰੁਸਤ ਰੱਖਣ ਲਈ ਪੌਸ਼ਟਿਕ ਖੁਰਾਕ ਖਾਣੀ ਚਾਹੀਦੀ ਹੈ। ਤੰਦਰੁਸਤ ਸਰੀਰ ਵਿੱਚ ਹੀ ਤੰਦਰੁਸਤ ਮਨ ਰਹਿ ਸਕਦਾ ਹੈ। ਇਸ ਲਈ ਸੁਚੱਜੀ ਤੇ ਨਰੋਈ ਖੁਰਾਕ ਖਾ ਕੇ ਅਸੀਂ ਆਪਣੇ ਤਨ ਤੇ ਮਨ ਦੋਹਾਂ ਨੂੰ ਅਰੋਗ ਰੱਖ ਸਕਦੇ ਹਾਂ ਅਤੇ ਵਿੱਚ ਗੁਰਬਾਣੀ ਦੇ ਇਹਨਾਂ ਉਪਦੇਸ਼ਾਂ ਨੂੰ ਮਨ ਵਿੱਚ ਵਸਾ ਕੇ ਪ੍ਰਮਾਤਮਾ ਵੱਲੋਂ ਮਿਲਿਆ ਬਹੁਮੁਲਾ ਜੀਵਨ ਸਾਰਥਕ ਕਰੀਏ।

**ਬਾਬਾ ਹੋਰ ਖਾਣਾ ਖੁਸੀ ਖੁਆਰ॥**

**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (16)**

—0—

# ਇੱਕ ਆਦਰਸ਼ਕ ਮਨੁੱਖ ਦੀ ਸਿਰਜਨਾ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਹੀ ਸੁਚੱਜੀ ਵਿਊਂਤਵੰਦੀ ਨਾਲ਼ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿੱਚ ਇੱਕ ਆਦਰਸ਼ਕ ਮਨੁੱਖ ਦੀ ਸਿਰਜਨਾ ਕਰਕੇ ਸੰਸਾਰ ਦੇ ਮੰਚ ਤੇ ਪੇਸ਼ ਕੀਤਾ ਹੈ ਤਕਰੀਬਨ ਡੇਢ ਸੌ ਸਾਲ ਦੀ ਪੜ੍ਹਾਈ ਤੋ ਬਾਅਦ ਆਪਣੇ ਨੌਂਵੇ ਜਾਮੇ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਗੁਜਰੀ ਜੀ ਦੀ ਘੋਰ ਤਪੱਸਿਆ ਦਾ ਨਤੀਜਾ ਹੀ ਗੁਰੂ ਗੋਬਿੰਦ ਸਿੰਘ ਜੀ ਸਨ । ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ 01-04-1621 ਨੂੰ ਅੰਮ੍ਰਿਤਸਰ ਵਿਖੇ ਹੋਇਆ ਸੀ । 1634 ਈਸਵੀਂ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਵਿਆਹ ਮਾਤਾ ਗੁਜਰੀ ਜੀ ਨਾਲ਼ ਹੋਇਆ ਸੀ । ਮਾਤਾ ਗੁਜਰੀ ਜੀ ਦੀ ਘਾੜਤ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਦੇਖ ਰੇਖ ਹੇਠ ਹੋਈ । ਸਿੱਖੀ ਅਤੇ ਸੇਵਾ ਵਿੱਚ ਪ੍ਰਪੱਕ ਹੋਣ ਤੋ ਬਾਅਦ ਹੀ ਗ੍ਰਹਿਸਥ ਜੀਵਨ ਵਿੱਚ ਪ੍ਰਵੇਸ਼ ਦੀ ਆਗਿਆ ਮਿਲੀ 30 ਸਾਲ ਦੀ ਸੇਵਾ ਤੋਂ ਬਾਅਦ ਮਾਤਾ ਗੁਜਰੀ ਜੀ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਲੰਮੇ ਪ੍ਰਚਾਰ ਦੌਰੇ ਤੇ ਆਸਾਮ ਵੱਲ ਨੂੰ ਗਏ ਸਨ । ਮਾਤਾ ਗੁਜਰੀ ਜੀ 40 ਸਾਲਾਂ ਦੇ ਸਨ ਜਦੋਂ ਆਪ ਗਰਭਵਤੀ ਹੋਏ । ਮਾਤਾ ਗੁਜਰੀ ਅਤੇ ਪਰਿਵਾਰ ਨੂੰ ਪਟਨੇ ਹੀ ਠਹਿਰਾਇਆ ਗਿਆ । ਅਤੇ ਆਪ ਢਾਕੇ ਵੱਲ ਨੂੰ ਚਲੇ ਗਏ । ਇੱਥੇ ਪਟਨੇ ਹੀ 22 ਦਿਸੰਬਰ 1666 ਨੂੰ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖੋਂ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ । ਨਾਨਕਸ਼ਾਹੀ ਅਸਲੀ ਕੈਲੰਡਰ ਅਨੁਸਾਰ ਸਿੱਖ ਪੰਥ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ 05 (ਪੰਜ) ਜਨਵਰੀ ਦਾ ਪੱਕਾ ਕਰ ਦਿੱਤਾ ਹੈ । ਹੁਣ ਹਰੇਕ ਸਾਲ ਪੰਜ ਜਨਵਰੀ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਮਨਾਇਆ ਜਾਂਦਾ ਹੈ । ਬਿਪਰਵਾਦੀਆਂ ਨੂੰ ਇਹ ਤਰੀਕ ਹਜਮ ਨਹੀਂ ਹੋ ਰਹੀ । ਉਹ ਨਹੀ ਚਾਹੁੰਦੇ ਕਿ ਸਿੱਖਾਂ ਨੂੰ ਕੋਈ ਸੁਚੱਜੀ ਸਾਧ ਮਿਲੇ । ਇਸ ਲਈ ਬਿਪਰ ਮੁੱਢ ਤੋਂ ਹੀ ਸਿੱਖ ਇਤਿਹਾਸ ਨਾਲ਼ ਛੇੜ ਛਾੜ ਕਰਦਾ ਆਇਆ ਹੈ । ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ 15 ਅਪਰੈਲ 1469 ਸਿੱਧ ਭੀ ਹੋ ਗਿਆ ਪਰ ਬਿਪਰ ਪਤਾ ਨਹੀਂ ਕਿਉਂ ਕਤਕ ਦੀ ਪੂਰਨਮਾਸ਼ੀ ਨੂੰ ਹੀ ਮਨਾਉਣ ਦੇਂਦਾ ਹੈ । ਸਰਕਾਰੀ ਛੁੱਟੀ ਕੱਤਕ ਦੀ ਪੂਰਨਮਾਸ਼ੀ ਦੀ ਹੀ ਕਰਦਾ ਹੈ । ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਕਦੇ ਸਾਲ ਵਿੱਚ ਦੋ ਵਾਰ ਆਉਂਦਾ ਹੈ ਕਦੇ ਆਉਂਦਾ ਹੀ ਨਹੀਂ ।

ਪਟਨਾ ਸਾਹਿਬ ਸਿੱਖੀ ਦਾ ਬਚਪਨਾ ਹੈ । ਇੱਥੇ ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਗੁਜਰੀ ਜੀ ਨਾਲ਼ ਪੰਜ ਸਾਲ ਰਹੇ । ਗੁਰੂ ਤੇਗ ਬਹਾਦਰ ਸਾਹਿਬ ਜੀ ਅਸਾਮ ਤੋਂ ਹੀ ਸਿੱਧਾ ਢਾਕੇ ਚਲੇ ਗਏ ਸਨ । ਇਸ ਪ੍ਰਚਾਰ ਫੇਰੀ ਤੋਂ ਬਾਅਦ ਆਪ ਗੋਬਿੰਦ ਰਾਇ ਨੂੰ ਮਿਲੇ ਬਗੈਰ ਸਿੱਧੇ ਆਨੰਦਪੁਰ ਸਾਹਿਬ ਚਲੇ ਗਏ ਸਨ । ਮਾਤਾ ਗੁਜਰੀ ਜੀ ਨੇ ਆਪਣੇ ਸੁੱਧ ਦੁੱਧ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨਾ ਸੰਭਾਲਿਆ । ਬਿਪਰਵਾਦੀਆਂ ਨੇ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨਾ ਕ੍ਰਿਸ਼ਨ ਭਗਵਾਨ ਨਾਲ ਜੋੜ ਦਿੱਤਾ ਹੈ । ਤੀਰ ਅੰਦਾਜੀ ਨਾਲ਼ ਕੁੜੀਆਂ ਦੇ ਘੜੇ ਭੰਨਣਾ । ਮਾਤਾ ਗੁਜਰੀ ਦਾ ਮਿੱਟੀ ਦੇ ਘੋੜਿਆਂ ਦੀ ਥਾਂ ਲੋਹੇ ਦੀਆਂ ਗਾਗਰਾਂ ਲੈ ਦੇਣੀਆਂ ਆਦਿ । ਪਟਨੇ ਸਾਹਿਬ ਮਾਤਾ ਗੁਜਰੀ ਜੀ ਨੇ ਇਹ ਦਸਿਆ ਕਿ ਬੱਚੇ ਦੀ ਸੰਭਾਲ ਕਿਵੇਂ ਕਰਨੀ ਹੈ । ਦੁੱਧ ਨੂੰ ਸੁੱਧ ਕਿਵੇਂ ਰਖਣਾ ਹੈ ।13-03-1671 ਤੱਕ ਪਟਨੇ ਰਹੇ । ਪਟਨੇ ਤੋਂ ਚਾਲੇ ਪਾਏ । ਕਾਨਪੁਰ, ਆਗਰਾ, ਬਨਾਰਸ, ਅਲਾਹਾਬਾਦ, ਅਯੁੱਧਿਆ, ਬਰੇਲੀ ਆਦਿ ਤੇ ਪੜਾਓ ਕਰਦੇ ਕਰਦੇ ਅੰਬਾਲੇ ਤੋਂ ਆਪਣੇ ਨਾਨਕੇ ਪਿੰਡ ਲਖਨੌਰ ਪਹੁੰਚੇ । ਇਥੋਂ ਰੋਪੜ ਹੁੰਦੇ ਹੋਏ ਆਨੰਦਪੁਰ ਸਾਹਿਬ ਪਹੁੰਚੇ । ਇੱਥੇ ਗੋਬਿੰਦ ਰਾਇ ਜੀ ਦੀ ਸਿੱਖਿਆ ਸੁਰੂ ਹੋ ਗਈ । ਮਾਤਾ ਗੁਜਰੀ ਜੀ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕੇਵਲ

ਚਾਰ ਸਾਲਾਂ ਵਿੱਚ ਗੋਬਿੰਦ ਰਾਇ ਜੀ ਨੂੰ ਉਹ ਸਿੱਖਿਆ ਨਾਲ਼ ਮਾਲਾ ਮਾਲ ਕਰ ਦਿੱਤਾ ਜਿਹੜੇ ਅੱਜ ਕੱਲ੍ਹ ਸਾਰੀ ਉਮਰ ਯੂਨੀਵਰਸਿਟੀਆਂ ਵਿੱਚ ਪੜ੍ਹ ਕੇ ਭੀ ਪ੍ਰਾਪਤ ਨਹੀ ਕਰ ਸਕਦੇ । 1670 ਵਿੱਚ ਔਰੰਗਜ਼ੇਬ ਨੇ ਹਿੰਦੁਸਤਾਨ ਦਾ ਇਸਲਾਮੀਕਰਨ ਕਰਨਾ ਸੁਰੂ ਕਰ ਦਿੱਤੀ ਸੀ । ਕਸ਼ਮੀਰੀ ਹਿੰਦੂ ਪੰਡਤ ਝੁੰਡ ਬਣਾ ਕੇ ਬਚਾਓ ! ਬਚਾਓ !! ਕਰਦਾ ਆਨੰਦਪੁਰ ਸਾਹਿਬ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਇਸ ਨੀਤੀ ਨਾਲ ਆਇਆ ਤਾਂਕਿ ਔਰੰਗਜ਼ੇਬ ਦਾ ਮੂੰਹ ਗੁਰੂ ਘਰ ਵਲ ਨੂੰ ਘੁਮਾਇਆ ਜਾ ਸਕੇ ਗਾ ਦੂਸਰਾ ਉਹਨਾਂ ਦਾ ਬਚਾਓ ਭੀ ਹੋ ਜਾਏਗਾ । ਗੁਰੂ ਘਰ ਦਾ ਨਿਸ਼ਾਨਾ ਤਾਂ ਭਾਰਤ ਦਾ ਦੱਬੇ ਕੁਚਲੇ ਲੋਕਾਂ ਦੇ ਵਿਸ਼ਾਲ ਜਨ ਸਮੂਹ ਨੂੰ ਇੱਜਤ ਮਾਣ ਨਾਲ ਜੀਣ ਦੇ ਮੌਕੇ ਪੈਦਾ ਕਰਨ ਹਨ । ਜਦਕਿ ਮੰਨੂਵਾਦੀਆਂ ਦਾ ਨਿਸ਼ਾਨਾ ਹੈ ਇਹਨਾਂ ਦੱਬ ਕੁਚਲੇ ਤੇ ਲਿਤਾੜੇ ਲੋਕਾਂ ਨੂੰ ਧਨ ਅਤੇ ਵਿਦਿਆ ਵਿਹੂਣੇ ਰੱਖ ਕੇ ਪਾਖੰਡ ਫੈਲਾ ਕੇ ਇਹਨਾਂ ਤੇ ਸਦੀਵੀ ਰਾਜ ਕਰਨਾ ਹੈ । ਸ਼ੂਦਰ ਕਿੰਨਾ ਭੀ ਅਕਲਵੰਦ ਕਿਉਂ ਨਾ ਹੋਵੇ ਉਸ ਅਧੀਨ ਸਵਰਨ ਜਾਤੀ ਦੇ ਲੋਕ ਅੱਜ ਭੀ ਨਹੀ ਰਹਿ ਸਕਦੇ । ਜਦਕਿ ਗੁਰੂ ਨਾਨਕ ਦਾ ਘਰ ਇਹਨਾਂ ਨੂੰ ਪਾਤਸ਼ਾਹੀਆਂ ਦੇਣ ਦੀਆਂ ਗੱਲਾਂ ਕਰਦਾ ਹੈ । ਬਿਪਰਵਾਦੀਆਂ ਲਈ ਇਹ ਬਰਦਾਸ਼ਤ ਤੋਂ ਬਾਹਰ ਦੀ ਗੱਲ ਹੈ । ਏਸੇ ਕਾਰਨ ਕਰਕੇ ਅੱਜ ਭੀ ਬਿਪਰ ਬਾਬੇ ਕਿਆਂ ਦੇ ਖੂਨ ਦਾ ਪਿਆਸਾ ਹੈ । ਕਸ਼ਮੀਰੀ ਪੰਡਤਾਂ ਦਾ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਆਉਣਾ ਇੱਕ ਸ਼ਾਜਿਸ ਸੀ । ਜੋ ਸ਼ਰਨ ਆਏ ਤਿਸੁ ਕੰਠ ਲਾਇ ਗੁਰਮਤਿ ਦਾ ਸਿਧਾਂਤ ਹੈ । ਇਸ ਸਾਰੀ ਹਾਲਤ ਨੂੰ ਭਾਂਪ ਕੇ 08-07-1675 ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਗੱਦੀ ਸੌਂਪ ਕੇ ਦਿੱਲੀ ਸ਼ਹੀਦੀ ਲਈ ਚਾਲੇ ਪਾ ਦਿੱਤੇ । 11-11-1675 ਨੂੰ ਗੁਰੂ ਤੇਗ ਬਹਾਦਰ ਸਾਹਿਬ ਜੀ ਨਾ ਆਪਣੇ ਪਿਆਰਿਆਂ ਨਾਲ ਸ਼ਹੀਦੀ ਦਿੱਤੀ ਸੀ । ਇਸ ਵਕਤ ਜੇ ਫਰਿਆਦੀ ਮੁਸਲਮਾਨ ਭੀ ਹੁੰਦੇ ਤਾਂ ਗੁਰੂ ਜੀਆਂ ਨੇ ਉਹਨਾਂ ਦੀ ਬਾਂਹ ਫੜਨੀ ਸੀ । ਏਸੇ ਕਰਕੇ ਕਿਹਾ ਜਾਂਦਾ ਹੈ :-

ਧੰਨ ਸ੍ਰੀ ਗੁਰੂ ਤੇਗ ਬਹਾਦਰ ਜਿਨ ਸਗਲ ਸ੍ਰਿਸਟ ਪੈ ਢਾਪੀ ਚਾਦਰ ॥ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਕੱਟਿਆ ਸ਼ੀਸ ਮਾਤਾ ਗੁਜਰੀ ਅਤੇ ਬਾਲ ਗੋਬਿੰਦ ਰਾਇ ਦੀ ਝੋਲੀ ਪਿਆ ਤਾਂ ਮਾਤਾ ਗੁਜਰੀ ਜੀ ਨੇ ਕਿਹਾ :- ਤੁਹਾਡੀ ਤਾਂ ਨਿਭ ਗਈ ਹੁਣ ਮੇਰੀ ਭੀ ਨਿਭ ਜਾਏ । ਕਸ਼ਮੀਰੀ ਹਿੰਦੂ ਭੱਜ ਗਏ ਤੇ ਪਹਾੜੀ ਹਿੰਦੂ ਰਾਜਿਆਂ ਦੀ ਸ਼ਰਨ ਚਲੇ ਗਏ । ਇਸ ਤੋਂ ਬਾਅਦ ਬਾਬੇ ਕਿਆਂ ਦਾ ਤੇ ਬਾਬਰ ਕਿਆਂ ਦੇ ਭੇੜ ਪੈ ਗਿਆ ।

ਸ਼ਾਤਰ ਬਿਪਰ ਵਿੱਚੋਂ ਨਿਕਲ ਗਿਆ । ਮਾਤਾ ਗੁਜਰੀ ਜੀ ਨੇ ਹਿੰਮਤ ਨਹੀਂ ਹਾਰੀ ਬਲਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਅਗਲੀ ਲੜਾਈ ਲਈ ਤਿਆਰ ਕੀਤਾ । 1680 ਵਿੱਚ ਇੱਕ ਪੂਰੇ ਝੋਟੇ ਦੀ ਖੱਲ ਲਾਕੇ ਇੱਕ ਨਗਾਰਾ ਮੜ੍ਹਵਾਇਆ । ਔਰੰਗਜ਼ੇਬ ਤੋਂ ਬਿਨਾਂ ਕੋਈ ਨਗਾਰਾ ਨਹੀਂ ਵਜਵਾ ਸਕਦਾ ਸੀ । ਹੁਣ ਨਗਾਰੇ ਤੇ ਦਿਨ ਵਿੱਚ ਤਿੰਨ ਵਾਰ ਚੋਟਾਂ ਪੈਣ ਲੱਗੀਆਂ । ਪਹਾੜ ਗੂੰਜ ਉੱਠੇ । ਪਹਾੜੀ ਹਿੰਦੂਆਂ ਦੇ ਦਿਲ ਦਹਿਲ ਗਏ । 1682 ਨੂੰ ਭਾਈ ਨੰਦ ਲਾਲ ਜੀ ਗੁਰੂ ਜੀ ਦੀ ਸ਼ਰਨ ਆਏ । 1684 ਗੁਰੂ ਜੀ ਦਾ ਵਿਆਹ ਮਾਤਾ ਜੀਤੋ ਜੀ ਨਾਲ ਹੋ ਗਿਆ । ਮਾਤਾ ਜੀਤੋ ਦਾ ਸਹੁਰਾ ਨਾਓਂ ਸੁੰਦਰੀ ਰੱਖਿਆ ਗਿਆ । ਦੇਸ਼ ਵਿਦੇਸ਼ ਤੋਂ ਭੇਟਾਵਾਂ ਆਉਣੀਆਂ ਸੁਰੂ ਹੋ ਗਈਆਂ ਪਹਾੜੀ ਹਿੰਦੂ ਰਾਜੇ ਸੜਨ ਭੁੱਜਣ ਲਗੇ ਮਾਤਾ ਗੁਜਰੀ ਜੀ ਨੇ ਗੁਰੂ ਜੀ ਨੂੰ ਨਾਹਨ ਭੇਜ ਦਿੱਤਾ । ਨਾਹਨ ਰਿਆਸਤ ਦਾ ਰਾਜਾ ਮੇਦਨੀ ਪ੍ਰਕਾਸ਼ ਗੜਵਾਲੀ ਅਤੇ ਫਤਿਹ ਸ਼ਾਹ ਦੀ ਆਪਸ ਵਿੱਚ ਲੜਾਈ ਰਹਿੰਦੀ ਸੀ । ਫਤਹਿ ਸ਼ਾਹ ਗੁਰੂ ਘਰ ਦਾਂ ਸੇਵਕ ਸੀ । ਗੁਰੂ ਜੀ ਫੌਜ ਲੈਕੇ ਨਾਹਨ ਗਏ । ਇਹਨਾਂ ਦਾ ਸਮਝੌਤਾ ਕਰਵਾਇਆ । ਆਪ ਪਾਉਂਟਾ ਸਾਹਿਬ ਟਿਕ ਗਏ । 1687 ਈ: ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਹੋਇਆ । ਗੁਰੂ ਗੋਬਿੰਦ ਸਿੰਘ ਜੀ ਨੂੰ ਕੀਮਤੀ ਤੋਂ ਕੀਮਤੀ ਤੋਹਫੇ ਆਉਂਦੇ ਰਹੇ । ਇਹਨਾਂ ਵਿੱਚੋਂ ਖਾਸ਼ ਸਨ :- ਰਾਜਾ ਰਾਮ ਰਾਇ ਦੇ ਪੰਜ ਵਧੀਆ ਘੋੜੇ, ਰਾਜਾ ਰਤਨ ਰਾਇ ਵਲੋਂ ਇੱਕ ਵਧੀਆ ਹਾਥੀ ਜਿਸਨੂੰ ਪ੍ਰਸਾਦੀ ਹਾਥੀ ਕਿਹਾ ਗਿਆ । ਵਧੀਆ ਘੋੜੇ, ਪੰਚ ਕਲਾ ਸ਼ਸਤਰ ਆਦਿ । ਕਾਬਲ ਕੰਧਾਰ ਦੀ ਸੰਗਤ ਨੇ ਵਧੀਆ ਗਲੀਚੇ, ਪਸ਼ਮੀਨੇ ਦੀ ਚਾਨਣੀ, ਕਈ ਕਿਸਮ ਦੇ ਵਧੀਆ ਸ਼ਾਲ ਆਦਿ ਇਹ ਵਸਤੂਆਂ ਕਾਬਲ ਦੇ ਦੁਨੀ ਚੰਦ ਨੇ ਭੇਟ ਕੀਤੀਆਂ ਸਨ । ਇਹਨਾਂ ਵਸਤੂਆਂ ਨੂੰ ਪਹਾੜੀ ਹਿੰਦੂ ਰਾਜੇ ਲਲਚਾਈਆਂ ਨਜਰਾਂ ਨਾਲ ਦੇਖਦੇ ਸਨ । ਉਹ ਇਹਨਾਂ ਨੂੰ ਹੜੱਪ ਕਰਨਾ

ਚਾਹੁੰਦੇ ਸਨ । ਗੁਰੂ ਜੀ ਇਹ ਸਭ ਸਮਝਦੇ ਸਨ । ਪਹਾੜੀ ਹਿੰਦੂ ਰਾਜੇ ਜਾਤ ਅਭਿਆਨ ਸਨ । ਗੁਰੂ ਜੀ ਬਰਾਬਰੀ ਦਾ ਪਾਠ ਪੜ੍ਹਾਉਂਦੇ ਸਨ । ਨਗਾਰਾ ਵੱਜਣ ਨਾਲ ਦਹਿਲ ਜਾਂਦੇ ਸਨ

ਔਰੰਗਜ਼ੇਬ ਤੋਂ ਬਿਨਾਂ ਕੋਈ ਨਗਾਰਾ ਨਹੀਂ ਵਜਾ ਸਕਦਾ ਸੀ । ਬਸ । ਬਹਾਨੇ ਲੱਭ ਲਏ ਗਏ । ਸਤੰਬਰ 1688 ਨੂੰ ਭੰਗਾਣੀ ਦੇ ਸਥਾਨ ਤੇ ਸਾਰੇ ਪਹਾੜੀ ਹਿੰਦੂ ਰਾਜਿਆਂ ਦੀਆਂ ਫੌਜਾਂ ਅਤੇ ਗੁਰੂ ਜੀ ਦੇ ਸਿੰਘਾਂ ਨਾਲ ਲੜਾਈ ਹੋ ਗਈ । ਭੀਮ ਚੰਦ ਹਾਰ ਗਿਆ ਅਤੇ ਆਪ ਆਨੰਦਪੁਰ ਸਾਹਿਬ ਵਾਪਿਸ ਆ ਗਏ । ਛਟਪਟੋਂਦੇ ਪਹਾੜੀ ਰਾਜਿਆਂ ਨੇ ਹੋਰ ਲੜਾਈਆਂ ਲੜੀਆਂ । ਹਰ ਵਾਰ ਮੂੰਹ ਦੀ ਖਾਂਦੇ ਰਹੇ । ਮਾਰਚ 1691 ਨੂੰ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦਾ ਜਨਮ ਹੋਇਆ । ਗੁਰੂ ਜੀ ਨੇ ਕਿਲ੍ਹਿਆਂ ਦੀ ਉਸਾਰੀ ਕਰਵਾਈ । ਹੌਲੀ ਤੋਂ ਹੌਲਾ ਜੰਗੀ ਅਭਿਆਸ ਕਰਵਾਏ । ਔਰੰਗਜ਼ੇਬ ਨੂੰ ਘਬਰਾਹਟ ਹੋਈ ।

13-02-1694 ਨੂੰ ਔਰੰਗਜ਼ੇਬ ਨੇ ਕਿਲਕਿਲਾ ਦੇ ਸਥਾਨ ਤੋਂ ਇਕ ਫੁਰਮਾਨ ਜਾਰੀ ਕੀਤਾ ਰਾਜਪੂਤਾਂ ਤੋਂ ਬਿਨਾਂ ਕੋਈ ਭੀ ਹਿੰਦੂ ਹਥਿਆਰ ਨਾ ਰੱਖੇ । ਹਾਥੀ ਪਾਲਕੀ ਅਤੇ ਅਰਬੀ ਇਰਾਕੀ ਘੋੜੇ ਨਾ ਰੱਖੇ ਔਰੰਗਜ਼ੇਬ ਦੀਆਂ ਫੌਜਾਂ ਅਤੇ ਹਿੰਦੂ ਪਹਾੜੀ ਰਾਜਿਆਂ ਦੀਆਂ ਫੌਜਾਂ ਗੁਰੂ ਜੀ ਦੇ ਵਿਰੁੱਧ ਜੰਗ ਦੀਆਂ ਵਿਉਂਤਾ ਘੜਨ ਲੱਗੇ । ਜੰਗ ਦੇ ਆਸਾਰ ਪੂਰੇ ਬਣ ਗਏ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਆਪਣੇ ਸਿੰਘਾਂ ਨੂੰ ਇਸ ਤਰਾਂ ਦੇ ਹੁਕਮਨਾਮੇ ਭੇਜੇ :-

ਸ੍ਰੀ ਗੁਰੂ ਜੀ ਕੀ ਆਗਿਆ ਹੈ, ਭਾਈ ਤਿਲੋਕਾ ਭਾਈ ਰਾਮਾ । ਸਰਬੱਤ ਸੰਗਤ ਗੁਰੂ ਰੱਖੇਗਾ । ਤੁਧੁ ਜਮੀਅਤ (ਫੌਜ) ਲੈ ਕੇ ਸਾਡੇ ਹਜ਼ੂਰ ਆਵਣਾ । ਤੇਰਾਂ ਘਰ ਮੇਰਾ ਅਸੈ । ਤੁਧੁ ਸ਼ਤਾਬੀ ਹੁਕਮ ਦੇਖਦਿਆਂ ਹੀ ਅਸਾਡੇ ਹਜ਼ੂਰ ਆਵਣਾ । ਤੁਧ ਅਸਵਾਰ ਲੈਕੇ ਆਵਣਾ । ਜਰੂਰ ਆਵਣਾ ਤੇਰੇ ਉਤੇ ਅਸਾਡੀ ਖਰੀ ਮੇਹਰਵਾਨੀ ਅਸੈ । ਤੈ ਆਵਣਾ । ਇੱਕ ਜੋੜਾ ਭੇਜਾ ਹੈ, ਰਖਾਵਣਾ । ਭਾਦੋਂ2 ਸੰਮਤ 1753 ;- ਇੱਕ ਹੋਰ ਹੁਕਮਨਾਮਾ ।

ੴ ਸਤਿਗੁਰ ਜੀ,

ਸ੍ਰੀ ਸਤਿਗੁਰ ਜੀਉ ਕੀ ਆਗਿਆ ਹੈ । ਭਾਈ ਸੁਖੀਆ ਸਰਬੱਤ ਸੰਗਤ ਰੂਪੇ ਕੀ ਗੁਰੂ ਰੱਖੇਗਾ । ਸੰਗਤ ਗੁਰੂ ਗੁਰੂ ਜਪਣਾ ਜਨਮ ਸੌਰੇਗਾ । ਅਸਵਾਰ ਪਿਆਦੇ ਬੰਦੂਕਾਂ ਜਮੀਅਤ ਲੈ ਕੇ ਤੁਸਾਂ ਆਵਣਾ ।

ਹੁਕਮਨਾਮੇ ਦੇਖਦਿਆਂ ਹੀ ਸੰਗਤ ਨੇ ਆਨੰਦਪੁਰ ਸਾਹਿਬ ਵਲ ਨੂੰ ਵਹੀਰਾਂ ਘੱਤ ਕੇ ਪੁੱਜੇ ।

ਨਵੰਬਰ 1696 ਨੂੰ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦਾ ਜਨਮ ਹੋਇਆ । ਫਰਵਰੀ 1699 ਨੂੰ ਸਾਹਿਬਜ਼ਾਦਾ ਫਤਿਹ ਸਿੰਘ ਜੀ ਦਾ ਜਨਮ ਹੋਇਆ ।

30-03-1699 ਖ਼ਾਲਸਾ ਪੰਥ ਦੀ ਸਿਰਜਨਾ ਕਰਕੇ ਵਿਸ਼ਾਲ ਫੌਜ ਦੀ ਭਰਤੀ ਕੀਤੀ । ਇਸ ਫੌਜ ਨੂੰ ' ਅਕਾਲ ਪੁਰਖ ਦੀ ਫੌਜ ' ਘੋਸ਼ਿਤ ਕੀਤਾ । ਇਹਨਾਂ ਨੂੰ ਚਾਰ ਚੀਜਾਂ ਤੋਂ ਵਰਜਿਆ :-

1 ਕੇਸ਼ਾ ਦੀ ਬੇਅਦਬੀ ਨਹੀਂ ਕਰਨੀ ।

2 ਪਰ ਇਸਤਰੀ ਜਾਂ ਪਰ ਪੁਰਸ਼ ਦਾ ਸੰਗ ਨਹੀ ਕਰਨਾ

3 ਤੰਬਾਕੂ ਕਿਸੇ ਭੀ ਹਾਲਤ ਵਿੱਚ ਸੇਵਨ ਨਹੀਂ ਕਰਨਾ ।

4 ਕੁੱਠਾ ਮਾਸ ਜੋ ਮੁਸਲਮਾਨੀ ਧਾਰਮਿਕ ਰੀਤੀ ਅਨੁਸਾਰ ਜਾਨਵਰ ਨੂੰ ਜਿਬਾਹ ਕਰਕੇ ਬਣਾਇਆ ਹੋਵੇ ਦਾ ਸੇਵਨ ਨਹੀਂ ਕਰਨਾ

ਇਹਨਾਂ ਨੂੰ ਚਾਰ ਬੱਜਰ ਕੁਰਹਿਤਾਂ ਕਿਹਾ । ਇਹਨਾਂ ਵਿਚੋਂ ਕੋਈ ਇੱਕ ਭੀ ਕੁਰਹਿਤ ਹੋ ਜਾਵੇ ਤਾਂ ਸਿੱਧਾ ਈ ਖ਼ਾਲਸਾ ਪੰਥ ਤੋਂ ਬਾਹਰ ਹੋ ਜਾਂਦਾ ਹੈ । ਇਸੇ ਕਰਕੇ ਖ਼ਾਲਸਾ ਫੌਜ ਦੁਨੀਆਂ ਦੀਆਂ ਤਮਾਮ ਫੌਜਾਂ ਨਾਲੋਂ ਵਧੀਆ ਸਾਬਤ ਹੋਈ ਹੈ । ਮੁਗਲਾਂ ਦੀ ਸੱਤਾ ਪੀਹੜੀਆਂ ਤਾਕਤ ਨਾਲ ਖ਼ਾਲਸਾ ਫੌਜ ਨੇ ਮੱਥਾ ਲਿਆ । ਸੰਸਾਰ ਦੀ ਪਹਿਲੀ ਅਤੇ ਦੂਜੀ ਜੰਗ ਵਿੱਚ ਖ਼ਾਲਸਾ ਫੌਜ ਦੀ ਪਰਖ ਹੋ ਚੁੱਕੀ ਹੈ । ਆਨੰਦਪੁਰ ਸਾਹਿਬ ਦੀ ਜੰਗ ਵਿੱਚ ਬਿਪਰ ਅਤੇ ਮੁਗਲ ਫੌਜ ਨੇ ਝੂਠੀਆਂ ਸੌਹਾਂ ਦਾ ਸਹਾਰਾ ਲੈ ਕੇ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਵਾਇਆ ਸੀ । ਹਮਲਾ ਕਰ ਦਿੱਤਾ ਤੇ ਪਰਿਵਾਰ ਬਿਖਰ ਗਿਆ । ਗੁਰੂ ਜੀ ਆਪਣੇ ਦੋ ਵੱਡੇ ਸਾਹਿਬਜ਼ਾਦੇ ਅਤੇ 40 ਸਿੰਘਾਂ ਨੇ ਚਮਕੌਰ ਦੀ ਗੜ੍ਹੀ ਵਿਚ ਮੋਰਚਾ ਸੰਭਾਲ ਲਿਆ । ਮਾਤਾ ਗੁਜਰੀ ਜੀ ਆਪਣੇ ਗੰਗੂ ਬ੍ਰਾਹਮਣ ਰਸੋਈਏ ਨਾਲ ਉਹਨਾਂ ਦੇ ਪਿੰਡ ਖੇੜੀ ਚਲੇ ਗਏ ਸਨ । ਭਾਈ ਮਨੀ ਸਿੰਘ ਜੀ ਨਾਲ ਗੁਰੂ ਕੇ ਮਹਲ ਦਿੱਲੀ

ਵਲ ਨੂੰ ਚਲੇ ਗਏ ।

ਮੁਗਲ ਫੌਜਾਂ ਅਤੇ ਪਹਾੜੀ ਹਿੰਦੂਆਂ ਦੀਆਂ ਫੌਜਾਂ ਨੇ ਗੁਰੂ ਜੀ ਦਾ ਪਿੱਛਾ ਕੀਤਾ । ਚਮਕੌਰ ਦੀ ਗੜ੍ਹੀ ਵਿਚ ਘੇਰ ਲਏ ਗਏ ਇੱਥੇ ਦੁਨੀਆਂ ਦੀ ਸਭ ਤੋਂ ਅਸਾਵੀਂ ਜੰਗ ਹੋਈ । ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਬਹਾਦਰੀ ਨਾਲ ਲੜਦਿਆਂ ਆਪਣੇ ਅੱਖੀਂ ਦੇਖਿਆ । ਇੱਥੇ ਬੇਹਿਸਾਬ ਫੌਜ ਨਾਲ

40 ਸਿੰਘ ਲੜੇ । ਗੁਰੂ ਜੀ ਨੇ ਇੱਥੇ ਹੀ ਆਪਣਾ ਬੋਲਾ ' ਸਵਾ ਲਾਖ ਸੇ ਏਕ ਲੜਾਊ ਤਬੈ ਗੋਬਿੰਦ ਸਿੰਘ ਨਾਮ ਧਰਾਊ ਪੁਗਾਇਆ । ਪੰਜਾਂ ਸਿੰਘਾਂ ਦੇ ਹੁਕਮ ਨਾਲ ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਛੱਡੀ ਸੀ । ਮਾਛੀਵਾੜੇ ਆਏ

1. ਉਧਰ ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਨਾਲ ਆਪਣੇ ਰਸੋਈਏ ਗੰਗੂ ਹਿੰਦੂ ਬ੍ਰਾਹਮਣ ਦੇ ਘਰ ਪਹੁੰਚੀ ਹੋਈ ਸੀ । ਗੰਗੂ ਬ੍ਰਾਹਮਣ ਦੀ ਨੀਅਤ ਖਰਾਬ ਹੋ ਗਈ । ਇੱਕ ਤਾਂ ਮਾਤਾ ਜੀ ਕੋਲ ਕੀਮਤੀ ਖਜ਼ਾਨਿਆਂ ਸੀ । ਦੂਸਰਾ ਮੁਗਲਾਂ ਨੇ ਢੌਂਡੀ ਪਿਟਵਾਈ ਸੀ ਕਿ ਜਿਹੜਾ ਭੀ ਗੁਰ ਪਰਿਵਾਰ ਨੂੰ ਗ੍ਰਿਫਤਾਰ ਕਰਵਾਏਗਾ ਉਹਨੂੰ ਭਾਰੀ ਇਨਾਮ ਮਿਲੇਗਾ । ਗੰਗੂ ਮੋਰਿੰਡਾ ਦੇ ਰੰਘੜਾਂ ਜਾਨੀ ਖਾਨ ਤੇ ਮਾਨੀ ਖਾਨ ਨੂੰ ਬੁਲਾ ਲਿਆਇਆ । ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾ ਦਿੱਤਾ ਅਤੇ ਸਰਹੰਦ ਕਚਹਿਰੀ ਵਿੱਚ ਪੇਸ਼ ਕਰਵਾ ਦਿੱਤੇ ਗਏ । ਇਹਨਾਂ ਨਾਲ ਭੀ ਉਹੀ ਭਾਣਾ ਵਰਤਾਇਆ ਗਿਆ ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਦਿੱਲੀ ਵਰਤਿਆ ਸੀ । ਦੋਨਾਂ ਭਾਣਿਆਂ ਵਿੱਚ ਮੁਗਲਾਂ ਦਾ ਸਾਰਾ ਜੋਰ ਇਸਲਾਮ ਕਬੂਲ ਕਰਵਾਉਣਾ ਹੀ ਸੀ । ਉਧਰ ਦਿੱਲੀ ਗੁਰੂ ਜੀ ਦੇ ਸਾਹਮਣੇ ਗੁਰੂ ਜੀ ਦੇ ਪਿਆਰੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ ਨੂੰ ਭਿਆਨਕ ਤਸੀਹੇ ਜਿਵੇ ' ਕਿ ਆਰੇ ਨਾਲ ਚੀਰਨਾ, ਦੇਗ ਵਿੱਚ ਉਬਾਲਨਾ ਅਤੇ ਰੂੰ ਲਪੇਟ ਕੇ ਸਾੜਨ ਵਰਗੇ ਤਸੀਹੇ ਦੇਕੇ ਸ਼ਹੀਦ ਹੋਏ ਹਨ । ਗੁਰੂ ਜੀ ਟਸ ਤੋਂ ਮਸ ਨਾ ਹੋਏ । ਅਖੀਰ ਸ਼ੀਸ ਕਲਮ ਕਰ ਦਿੱਤਾ ਗਿਆ । ਇਧਰ ਭੀ ਉਹੀ ਗੱਲ ;- ਇੱਕ ਪਿਪਲ ਨਾਲ ਦੋਹਾਂ ਸਾਹਿਬਜ਼ਾਦਿਆਂ ਨੂੰ ਬੰਨਿਆ ਗਿਆ । ਇੱਕ ਪਾਸੇ ਛੈਂਟੇ ਵਾਲਾ ਜ਼ਲਾਦ । ਦੂਜੇ ਪਾਸੇ ਹਟਵਾਂ ਗੁਲੇਲ ਵਾਲਾ ਜ਼ਲਾਦ । ਸਾਹਮਣੇ 80 ਸਾਲਾ ਬਿਰਧ ਮਾਤਾ ਗੂਜਰੀ ਜੀ ਨੂੰ ਬੰਨ ਕੇ ਬਿਠਾਇਆ ਗਿਆ ਸੀ । ਸਾਹਮਣੇ ਵਿੱਚਕਾਰ ਸਰਹੰਦ ਦਾ ਹਾਕਮ ਵਜੀਰ ਖਾਨ ਨਾਲ ਮਲੇਰਕੋਟਲਾ ਦਾ ਨਵਾਬ ਸ਼ੇਰ ਮੁਹੰਮਦ ਖਾਨ । ਇੱਕ ਪਾਸੇ ਕਾਜੀ । ਦੂਜੇ ਪਾਸੇ ਸੁੱਚਾ ਨੰਦ ਸਰਕਾਰੀ ਵਕੀਲ । ਇਸਲਾਮ ਕਬੂਲ ਕਰਦੇ ਹੋ ਜਾਂ ਨਹੀਂ । ਜਦੋਂ ਜਵਾਬ ਨਹੀਂ ਵਿੱਚ ਹੁੰਦਾ ਤਾ ਛੈਂਟੇ ਵਾਲਾ ਜ਼ੋਰ ਦੀ ਛੈਂਟੇ ਮਾਰਦਾ । ਗੁਲੇਲ ਵਾਲਾ ਦੂਜੇ ਸਾਹਿਬਜ਼ਾਦੇ ਦੇ ਸਿੰਨ ਕੇ ਅੱਖ ਵਿਚ ਗੁਲੇਲ ਦਾ ਨਿਸ਼ਾਨਾ ਮਾਰਦਾ । ਛੈਂਟੇ ਵਾਲੇ ਨੇ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦੇ ਪਿੰਡੇ ਦਾ ਮਾਸ ਉਧੇੜ ਦਿੱਤਾ ਸੀ ਅਤੇ ਗੁਲੇਲ ਵਾਲੇ ਨੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਦੀਆਂ ਅੱਖਾਂ ਭੰਨ ਦਿੱਤੀਆਂ ਸਨ । ਦੋਨਾਂ ਦੇ ਲਹੂ ਚੋ ਰਿਹਾ ਮਾਤਾ ਗੂਜਰੀ ਜੀ ਨੂੰ ਦਿਖਾਇਆ ਜਾ ਰਿਹਾ ਸੀ । ਮਾਤਾ ਗੂਜਰੀ ਜੀ ਉਵੇਂ ਹੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਤਰਾਂ ਅਡੋਲ ' ਆਪਣੀ ਭੀ ਨਿਭਾ ਰਹੀ ਸੀ ' । ਜਦੋਂ ਅੱਤ ਹੋ ਗਈ । ਉਹਨਾਂ ਨੂੰ ਖੋਹਲ ਦਿੱਤਾ ਗਿਆ । ਪੁੱਛਿਆ । ਹੁਣ ਤਾਂ ਇਸਲਾਮ ਕਬੂਲ ਕਰਦੇ ਹੋ ! ਸਾਹਿਬਜ਼ਾਦਾ ਫਤਿਹ ਸਿੰਘ ਜੀ ਨੇ ਖ਼ੂਨ ਚੋਂਦੀ ਅੱਖ ਨੂੰ ਪੁੱਠੀ ਹਥੇਲੀ ਨਾਲ ਮਲਦੇ ਹੋਏ ਜ਼ੋਰ ਦੀ ਸਿਰ ਹਿਲਾ ਕੇ ਕਿਹਾ । ਨਹੀ । ਨਹੀ !!

2. ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਨੇ ਭੀ ਨਹੀਂ ਦੀ ਅਵਾਜ਼ ਨਾਲ ਆਪਣੀ ਅਵਾਜ ਮਿਲਾਈ । ਸੁੱਚਾ ਨੰਦ ਹਿੰਦੂ ਨੇ ਬਾਗੀ ਸਿੱਧ ਕਰਕੇ ਜ਼ਿਬਾਹ ਕਰਨ ਦੀ ਬੇਨਤੀ ਕੀਤੀ । ਕਾਜੀ ਨੇ ਜ਼ਿਬਾਹ ਕਰਨ ਦਾ ਹੁਕਮ ਦੇ ਦਿੱਤਾ । ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਨ ਜ਼ੁਲਮ ! ਜ਼ੁਲਮ !! ਕਹਿੰਦਾ ਕਚਹਿਰੀ ਛੱਡ ਗਿਆ । ਜ਼ਲਾਦਾਂ ਨੇ ਤਿੰਨਾਂ ਨੂੰ ਜ਼ਿਬਾਹ ਕਰ ਦਿੱਤਾ । ਜਦੋਂ ਇਸ ਭਾਣੇ ਦੀ ਕਹਾਣੀ ਨੂਰੇ ਮਾਹੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਰੋਂਦੇ ਰੋਂਦੇ ਸੁਣਾਈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਤੀਰ ਦੀ ਨੋਕ ਨਾਲ ਇੱਕ ਕਾਂਹੀ ਦਾ ਬੂਟਾ ਪੱਟਿਆ ਤਾ ਨਾਲ ਹੀ ਕਹਿ ਦਿੱਤਾ ' ਬਸ ! ਹੁਣ ਮੁਗਲ ਰਾਜ ਦੀ ਜੜ੍ਹ ਪੱਟੀ ਗਈ ' ਉਪਰੰਤ ਗੁਰੂ ਜੀ ਆਲਮਗੀਰ ਤੋਂ ਹੁੰਦੇ ਹੋਏ ਮੁਕਤਸਰ ਪਹੁੰਚੇ ਤਾਂ ਇੱਥੇ ਫਿਰ ਮੁਗਲ ਫੌਜ ਨਾਲ ਯੁੱਧ ਹੋਇਆ । ਏ ਸੇ ਸਥਾਨ ਤੇ ਉਹ ਭੀ ਸਿੰਘ ਗੁਰੂ ਜੀ ਦੀ ਸ਼ਰਨ ਹੋਕੇ ਮੁਗਲਾਂ ਨਾਲ ਲੜੇ ਸਨ ਜਿਹੜੇ ਆਨੰਦਪੁਰ ਸਾਹਿਬ ਤੋ

ਗੁਰੂ ਜੀ ਨੂੰ ਬੇਦਾਵਾ ਦੇ ਗਏ ਸਨ । ਮਾਈ ਭਾਗੋ ਜੀ ਉਹਨਾਂ ਦੀ ਅਗਵਾਈ ਕਰ ਰਹੀ ਸੀ । ਇਥੇ ਹੀ ਉਹਨਾ ਦਾ ਦਿੱਤਾ ਬੇਦਾਵਾ ਪਾੜਿਆ ਸੀ । ਉਹਨਾਂ 40 ਸਿੰਘਾਂ ਨੂੰ ਮੁਕਤ ਕੀਤਾ । ਏਸੇ ਕਰਕੇ ਇਸ ਸਥਾਨ ਦਾ ਨਾਮ ਮੁਕਤਸਰ ਹੋ ਗਿਆ ।

3. ਮਾਲਵੇ ਵਿੱਚ ਗੁਰੂ ਜੀ ਪ੍ਰਚਾਰ ਕਰਦੇ ਅੰਮ੍ਰਿਤ ਛਕਾਉਂਦੇ ਸਾਬੋ ਕੀ ਤਲਵੰਡੀ ਪਹੁੰਚੇ । ਦਮ ਲਿਆ। ਇਸ ਥਾਂ ਦਾ ਨਾਮ ਦਮਦਮਾ ਸਾਹਿਬ ਹੋ ਗਿਆ । ਇੱਥੇ ਹੀ ਸਿੰਘਾਂ ਨੂੰ ਗੁਰਮੁਖੀ ਦੀ ਵਿਦਿਆ ਦਿੱਤੀ । ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਵਾਇਆ । ਇੱਥੇ ਕੁੱਝ ਚਿਰ ਠਹਿਰਨ ਉਪਰੰਤ ਦੱਖਣ ਔਰੰਗਜ਼ੇਬ ਨੂੰ ਸ਼ਰਾਅ ਦਾ ਪਾਠ ਪੜ੍ਹਾਉਣ ਦੀ ਨੀਅਤ ਨਾਲ ਚਾਲਾਂ ਪਾਏ । ਔਰੰਗਜ਼ੇਬ ਨੂੰ ਇਹ ਦਸਣਾ ਸੀ ਕਿ ਕੀ ਇਸਲਾਮ ਦੀ ਸ਼ਰੀਅਤ ਅਨੁਸਾਰ 5 ਅਤੇ 7 ਸਾਲ ਦੇ ਬੱਚਿਆਂ ਨੂੰ ਤੇ 80 ਸਾਲਾ ਬਜ਼ੁਰਗ ਮਾਈ ਨੂੰ ਇਉਂ ਤਸੀਹੇ ਦੇ ਕੇ ਸ਼ਹੀਦ ਕਰਨਾ ਇਸਲਾਮਿਕ ਸ਼ਰਾਅ ਅਨੁਸਾਰ ਹੈ !?। ਰਸਤੇ ਵਿੱਚ ਖ਼ਬਰ ਮਿਲੀ ਕਿ ਔਰੰਗਜ਼ੇਬ ਮਰ ਗਿਆ । ਆਪ ਨਾਂਦੇੜ ਪਹੁੰਚ ਗਏ । ਸਰਹੰਦ ਦੇ ਨਵਾਬ ਵਜੀਰ ਖਾਨ ਨੇ ਦੋ ਪਠਾਣਾਂ ਨੂੰ ਗੁਰੂ ਸਹਿਬ ਨੂੰ ਖਤਮ ਕਰਨ ਲਈ ਪਿੱਛੇ ਲਗਾ ਰਖਿਆ ਸੀ । ਇੱਕ ਦਿਨ ਉਹਨਾਂ ਨੂੰ ਮੌਕਾ ਮਿਲ ਹੀ ਗਿਆ । ਰਹਿਰਾਸ ਸਾਹਿਬ ਜੀ ਦੇ ਪਾਠ ਉਪਰੰਤ ਗੁਰੂ ਜੀ ਦੇ ਤੰਬੂ ਅੰਦਰ ਗਏ ਤੇ ਛੁਰੇ ਨਾਲ ਡੂੰਘਾ ਵਾਰ ਕਰ ਦਿੱਤਾ । ਬੇਸ਼ਕ ਉਹਨਾਂ ਨੂੰ ਸਬਕ ਸਿਖਾ ਦਿੱਤਾ ਸੀ । ਇਲਾਜ ਹੋਇਆ ਪਰ ਗੁਰੂ ਜੀ ਨੂੰ ਅੰਤ ਦਿਖਾਈ ਦੇ ਦਿੱਤਾ । ਇੱਥੇ ਨਾਂਦੇੜ ਹੀ ਮਾਧੋ ਦਾਸ ਬੈਰਾਗੀ ਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਬਹਾਦਰ ਥਾਪ ਕੇ ਪੰਜ ਪਿਆਰਿਆਂ ਅਧੀਨ ਕਰਕੇ ਮੁਗਲ ਰਾਜ ਦੀ ਜੜ੍ਹ ਪੁੱਟਣ ਲਈ ਵਿਦਾ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇਕੇ ਆਪ 07-10-1708 ਨੂੰ ਜੋਤੀ ਜੋਤ ਸਮਾ ਗਏ ।

4. ਹੁਣ ਬਿਪਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਹਿੰਦੂ ਧਰਮ ਦਾ ਰਾਖਾ ਪ੍ਰਚਾਰ ਕੇ ਉਹਨਾਂ ਨੂੰ ਹਿੰਦੂ ਸਿੱਧ ਕਰਨ ਦਾ ਟਿੱਲ ਲਗਾ ਰੱਖਿਆ ਹੈ । ਆਰੀਆ ਸਮਾਜੀ ਲਾਲਾ ਦੌਲਤ ਰਾਇ ਨੇ ਇੱਕ ਕਿਤਾਬ ਸਾਹਿਬ -ਏ-ਕਮਾਲ ਗੁਰੂ ਗੋਬਿੰਦ ਸਿੰਘ 23-01-1901 ਨੂੰ ਡੇਰਾ ਗਾਜੀ ਖਾਂ ਤੋਂ ਛਪਵਾਈ ਹੈ । ਇਸ ਵਿੱਚ ਇਹ ਸਿੱਧ ਕੀਤਾ ਹੈ :-

5. ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ , ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ ।

(ਬੁੱਲੇ ਸ਼ਾਹ)

ਕਰਤਾਰ ਕੀ ਸੌਗੰਧ ਹੈ ਨਾਨਕ ਕੀ ਕਸਮ ਹੈ ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵੋਹ ਕਮ ਹੈ ।

ਹਰਚੰਦ ਮਿਰ ਹਾਥ ਮੇ ਪੁਰ-ਜ਼ੋਰ ਕਲਮ ਹੈ ਸਤਿਗੁਰੂ ਕੇ ਲਿਖੂੰ ਵਸਫ ਕਹਾ ਤਾਬਿ ਰਕਮ ਹੈ ।

ਏਕ ਆਂਖ ਸੇ ਕਿਆ ਬੁਲਬੁਲਾ ਕੁਲ 'ਬਹਿਰ' ਕੋ ਦੇਖੇ ਸਾਹਿਲ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ ।(ਅੱਲ੍ਹਾ ਯਾਰ ਖਾਂ ਯੋਗੀ)

ਭਾਰਤ ਦੇ ਬੀਰਾਂ ਦੀ ਹਾਲਤ ਇਉਂ ਬਿਆਨ ਕੀਤੀ ਹੈ :-

ਚੰਦਰਬੰਸੀ ਖਾਨਦਾਨ ਦਾ ਨਾ ਨਿਸ਼ਾਨ ਹੀ ਭਾਰਤ ਵਰਸ਼ ਦੀ ਧਰਤੀ ਤੋਂ ਮਿਟ ਚੁੱਕਿਆ ਸੀ । ਯਾਦਵਾਂ ਦਾ ਕੋਈ ਨਾ ਨਿਸ਼ਾਨ ਬਾਕੀ ਨਹੀ ਸੀ ਰਿਹਾ । ਕ੍ਰਿਸ਼ਨ ਤੇ ਯੁਧਿਸ਼ਟਰ ਵਰਗੇ ਬੀਰ ਯੋਧਿਆਂ ਦੀ ਅੰਸ਼ ਵਿੱਚੋਂ ਭੀ ਦੇਸ਼ ਦੀ ਰੁਲਦੀ ਹਾਲਤ ਤੇ ਕੀਰਨੇ ਪਾਉਣ ਜਾਂ ਅੱਥਰੂ ਕੇਰਨ ਵਾਲਾ ਕੋਈ ਨਹੀ ਸੀ । ਸੂਰਜਵੰਸ਼ੀ ਖਾਨਦਾਨ ਦੇ ਅਧਮੋਏ ਚਿੰਨ੍ਹ ਤੇ ਟਿਮਟਿਮਾਉਂਦੇ ਦੀਵੇ ਮੇਵਾ ਦੇ ਰਾਜੇ ਪਹਾੜਾਂ ਦੀਆਂ ਕਦਰਾਂ ਤੇ ਜੰਗਲਾਂ ਵਿੱਚ ਲੁਕ ਕੇ ਰਾਜਪੂਤ ਆਪਣੇ ਧਰਮ ਆਪਣੇ ਦੇਸ਼ ਤੇ ਆਪਣੀ ਸੰਤਾਨ ਨੂੰ ਨਾਸ਼ ਕਰਨ ਵਾਲਿਆਂ ਨੂੰ ਆਪਣੀਆਂ ਧੀਆਂ ਦੇ ਡੋਲੇ ਪੇਸ਼ ਕਰ ਰਹੇ ਸਨ । ਛੱਤਰੀ ਤੇ ਖੱਤਰੀ ਖਾਨਦਾਨਾ ਦੇ ਨਾਮ ਉੱਕਾ ਹੀ ਅਲੋਪ ਹੋ ਚੁੱਕੇ ਸਨ । ਹੁਣ ਕੋਈ ਭੀ ਹਿੰਦੂਆਂ ਦੀ ਰੱਖਿਆ ਕਰਨ ਵਾਲਾ ਨਹੀਂ ਸੀ । ਕੋਈ ਤਾਕਤ ਇਹਨਾਂ ਵਿੱਚ ਨਾਂ ਬਚੀ । ਨਿਰਬਲ ਕਮਜ਼ੋਰ ਤੇ ਅਪਾਹਜ ਬਣ ਗਏ ਸਨ ।

(ਲਾਲਾ ਦੌਲਤ ਰਾਇ ਸਾਹਿਬ-ਏ-ਕਮਾਲ ਪੰਨਾ 59)

ਪਹਿਲੀ ਨਜ਼ਰਾਂ ਤਾਂ ਏਹੀ ਲਗਦਾ ਹੈ ਕਿ ਲਾਲਾ ਜੀ ਗੁਰਮਤਿ ਨੂੰ ਪ੍ਰਫੁੱਲਤ ਕਰ ਰਹੇ ਹਨ । ਡੂੰਘੇ ਅਧਿਐਨ ਤੋਂ ਪਤਾ ਲੱਗਿਆ ਕਿ ਲਾਲਾ ਜੀ ਤਾਂ ਗੁਰਮਤਿ ਦੇ ਜੜ੍ਹੀਂ ਤੇਲ ਦੇ ਰਹੇ ਹਨ । ਇਹੀ ਪਹਿਲੀ ਕਿਤਾਬ ਹੈ ਜਿਸ ਰਾਹੀਂ ਸਿੱਖਾਂ ਨੂੰ ਹਿੰਦੂ ਸਾਬਤ ਕੀਤਾ ਗਿਆ । ਇਹ ਤਾਂ ਅਖੌਤੀ ਦਸਮ ਗ੍ਰੰਥ ਦਾ ਹੀ ਪ੍ਰਚਾਰ ਹੈ । ਦਸਮ ਗ੍ਰੰਥ ਗੁਰਮਤਿ ਨੂੰ ਹਿੰਦੂ ਧਰਮ ਦੇ ਖਾਰੇ ਸਮੁੰਦਰ ਵਿੱਚ ਗਰਕ ਕਰਨ ਲਈ ਹੀ

ਰਚਿਆ ਗਿਆ ਹੈ । ਲਾਲਾ ਜੀ ਲਿਖਦੇ ਹਨ ਗੁਰੂ ਜੀ ਦੀ ਪ੍ਰਸਿੱਧ ਲਿਖਤ ਦਸਮ ਗ੍ਰੰਥ ਹੀ ਹੈ ਜਿਸਦੇ ਕੁੱਝ ਭਾਗ ਗੁਰੂ ਜੀ ਦੇ ਤੇ ਕੁੱਝ ਭਾਗ ਦੂਜੇ ਕਵੀਆਂ ਦੇ ਹਨ । ਜਿਹੜੇ ਗੁਰੂ ਜੀ ਦੀ ਲਿਖਤ ਹਨ ਉਹਨਾਂ ਉੱਤੇ ' ਸ਼੍ਰੀ ਮੁੱਖ ਵਾਕ ਪਾਤਸ਼ਾਹੀ ਦਸਵੀਂ ' ਲਿਖਿਆ ਹੋਇਆ ਹੈ । ਇਹ ਕਾਫੀ ਵੱਡਾ ਗ੍ਰੰਥ ਹੈ ਜਿਸਦੇ ਕੁੱਲ 1066ਪੰਨਾ ਹਨ (ਸਾਹਿਬਾ ਕਮਾਲ ਪੰਨਾ 258)

ਅੱਜਕਲ੍ਹ ਜੋ ਦਸਮ ਗ੍ਰੰਥ ਦੇ ਨਾਮ ਤੇ ਚਲ ਰਿਹਾ ਹੈ ਉਸਦਾ ਨਾਮ ਕਰਨ ਕਈ ਵੇਰ ਬਦਲਿਆ ਹੈ । ਪੰਨੇ ਭੀ ਗੁਰੂ ਗ੍ਰੰਥ ਸਾਹਿਬ ਜੀ ਵਾਂਗੂ 1430 ਕਰ ਦਿੱਤੇ ਹਨ । ਆਰ ਐਸ ਐਸ ਰਾਹੀਂ ਸਰਕਾਰੀ ਖਰਚੇ ਤੇ ਛਾਪਿਆ ਗਿਆ ਹੈ ।

ਹੁਣ ਤਾਂ ਇਹਨਾਂ ਨੇ ਆਪਣਾ ਹੀ ਇੱਕ ਗੁਰੂ ਗੋਬਿੰਦ ਸਿੰਘ ਸਿਰਜ ਲਿਆ ਹੈ ਜੋ ਕਿ ਕੇਵਲ ਹਿੰਦੂਆਂ ਦੀ ਰੱਖਿਆ ਲਈ ਹੀ ਹੈ । ਹੁਣ ਤਾਂ ਇਹ ਗੁਰੂ ਨਾਨਕ ਸਾਹਿਬ ਜੀ ਨੂੰ ਭੀ ਏਸੇ ਤਰਜ ਤੇ ਜੱਫਾ ਮਾਰਨ ਦੀ ਤਿਆਰੀ ਕਰ ਰਹੇ ਹਨ ਅਤੇ ਸਿੱਖਾਂ ਨੂੰ ਅੱਤਵਾਦੀ ਸਿੱਧ ਕਰਨ ਦੀ ਜੀਅ ਤੋੜ ਕੋਸ਼ਿਸ਼ ਕਰ ਰਹੇ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰਿਆਈ ਦਿੱਤੀ ਹੈ । ਮਾਤਾ ਗੁਜਰੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹਿਰਦੇ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਹੀ ਲਬਾਲਬ ਭਰਿਆ ਹੈ । ਕਮਾਲ ਦੀ ਗੱਲ ਹੈ ਕਿ ਲਾਲਾ ਜੀ ਨੇ ਆਪਣੀ 262 ਪੰਨਿਆਂ ਦੀ ਕਿਤਾਬ ਵਿੱਚ ਇੱਕ ਭੀ ਪੰਗਤੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਨਹੀਂ ਵਰਤੀ । ਆਖਰੀ ਪੰਨਿਆਂ ਤੇ ਭੀ ਗੋਲ੍ਹਮੋਲ੍ਹ ਲਿਖ ਕੇ ਸਿੱਖਾਂ ਨੂੰ ਭਰਮਾਇਆ ਹੀ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਆਪ ਗ੍ਰੰਥ ਸਾਹਿਬ ਜੀ ਵਿੱਚ ਦਰਜ ਕੀਤੀ ਹੈ । ਸਾਰੇ ਗੁਰੂਆਂ ਦੀ ਬਾਣੀ ਗੁਰੂ ਨਾਨਕ ਸਾਹਿਬ ਜੀ ਦੀ ਮੋਹਰ ਹੇਠ ਹੈ । ਜੇ ਗੁਰੂ ਗੋਬਿੰਦ ਸਿੰਘ ਜੀ ਸਮਝਦੇ ਕਿ ਉਹਨਾਂ ਦੇ ਸਿੱਖਾਂ ਨੂੰ ਉਹਨਾਂ ਦੀ ਬਾਣੀ ਵੀ ਜਰੂਰੀ ਹੈ ਤਾਂ ਉਹ ਆਪ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਕਰ ਦਿੰਦੇ । ਦਸਮ ਗ੍ਰੰਥ ਵਿੱਚ ਜੋ ਭੀ ਕੁੱਝ ਹੈ ਉਸਤੇ ਕਿਤੇ ਭੀ ਗੁਰੂ ਨਾਨਕ ਸਾਹਿਬ ਜੀ ਦੀ ਮੋਹਰ ਨਹੀਂ ਹੈ । ਨਾ ਹੀ ਕਿਤੋਂ ਪਤਾ ਲਗਦਾ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ ।

ਕਈ ਬਿਧਮਾਨ ! ਕਹਿੰਦੇ ਹਨ ਕਿ ਜਿਹੜੀ ਬਾਣੀ ਤੇ ' ਸ਼੍ਰੀ ਮੁੱਖ ਵਾਕ ਪਾਤਸ਼ਾਹੀ ਦਸਵੀਂ ' ਲਿਖਿਆ ਹੋਇਆ ਹੈ ਉਹ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ । ਭਲਾ ਸੋਚੋ ! ਗੁਰੂ ਗੋਬਿੰਦ ਸਿੰਘ ਜੀ ਆਪਣੇ ਆਪ ਨੂੰ ' ਸ਼੍ਰੀ ਮੁੱਖ ਵਾਕ ਪਾਤਸ਼ਾਹੀ ਦਸਵੀਂ ' ਕਿਵੇਂ ਲਿਖ ਸਕਦੇ ਹਨ । ਇਹ ਭੀ ਕਹਿੰਦੇ ਸੁਣਿਆ ਕਿ ਜੇ ਲੋਭ ਤੇ ਕ੍ਰੋਧ ਤੇ ਮੋਹ ਹੰਕਾਰ ਤੇ ਵੀਚਾਰ ਹੋ ਸਕਦੀ ਹੈ ਫਿਰ 'ਕਾਮ' ਤੇ ਕਿਉਂ ਨਹੀ ਹੋ ਸਕਦੀ !? ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਹੀ 'ਕਾਮ' ਦੇ ਵਿਸ਼ੇ ਤੇ ਤ੍ਰਿਆ ਚਰਿੱਤਰ ਲਿਖਿਆ ਹੈ । ਓਇ ਭਲਿਓ ਲੋਕੋ ਕਾਮ ਦਾ ਗਿਆਨ ਤਾਂ ਵਾਹਿਗੁਰੂ ਜੀ ਨੇ ਸਾਰੇ ਜੀਆਂ ਜੰਤਾਂ ਨੂੰ ਧੁਰੋਂ ਹੀ ਬਖ਼ਸ਼ਿਆ ਹੈ । ਮਨੁੱਖ ਤੋਂ ਬਿਨਾਂ ਸਾਰੇ ਜੀਆਂ ਜੰਤ ਸੰਤਾਨ ਉਤਪਤੀ ਲਈ ਹੀ ਮਿਲਨ ਕਰਦੇ ਹਨ । ਜਿਸ ਵੇਲੇ ਮਨੁੱਖ ਇਹ ਗੱਲ ਸਮਝ ਗਿਆ ਤਾਂ ਮਮਨੁੱਖਤਾ ਦਾ ਵਿਕਾਰ ਹੋਏਗਾ । ਹੁਣ ਤਾਂ ਮਨੁੱਖ ਮਣਾਂ ਮੂੰਹੀਂ ਵੀਰਜ ਤੇ ਰਜ ਰੂਪੀ ਮਨੁੱਖੀ ਸ਼ਕਤੀ ਗੰਦੇ ਨਾਲ਼ਿਆਂ ਵਿੱਚ ਵਹਾ ਰਿਹਾ ਹੈ । ਨਸ਼ੇ ਆਮ ਹਨ । ਨੌਜਵਾਨ ਮੋਬਾਈਲਾਂ ਰਾਹੀਂ ਅਸ਼ਲੀਲਤਾ ਵਿੱਚ ਗਲਤਾਨ ਹੈ । ਇਹ ਇੱਕ ਤਕੜਾ ਵਿਉਪਾਰ ਬਣ ਗਿਆ ਹੈ । ਮਨੁੱਖਤਾ ਦਾ ਘਾਣ ਹੋ ਰਿਹਾ ਹੈ । ਦਸਮ ਗ੍ਰੰਥ ਜਿਹਨੇ ਪੜਨਾ ਹੈ ਆਪਣੇ ਵਾਸਤੇ ਜਿਵੇਂ ਮਰਜੀ ਪੜੇ ਚਾਹੇ ਆਪਣੇ ਘਰ ਵਾਸਤੇ ਲੜੀਵਾਰ ਪਾਠ ਕਰੀ ਜਾਵੇ । ਕਿਸੇ ਨੂੰ ਕੋਈ ਇਤਰਾਜ ਨਹੀਂ ਹੋਏਗਾ । ਸਿੱਖ ਰਹਿਤ ਮਰਯਾਦਾ ਵਿੱਚ ਧੱਕੇ ਅਤੇ ਸ਼ਾਤਰ ਚਾਲਾਂ ਨਾਲ ਜਾਪ ਸਵਯੈ ਚੌਪਈ ਦਰਜ ਕਰਵਾ ਗਏ । ਹਾਂ ! ਕਈ ਵਾਰ ਸਰਕਾਰਾਂ ਭੀ ਗਲਤ ਬੰਦਿਆਂ ਦੇ ਬਹੁਮੱਤ ਨਾਲ ਗਲਤ ਕਨੂੰਨ ਭੀ ਪਾਸ ਹੋ ਜਾਂਦੇ ਹਨ । ਨਾ ਮੰਨਣ ਵਾਲਿਆਂ ਨੂੰ ਸਜਾਵਾਂ ਭੀ ਮਿਲਦੀਆਂ ਹਨ । ਏਵੇ 'ਹੀ ਸਿੱਖ ਰਹਿਤ ਮਰਯਾਦਾ ਪੰਥ ਪ੍ਰਵਾਨਤ ਹੈ । ਇਸ ਦੀ ਸੁਧਾਈ ਭੀ ਉਵੇਂ ਹੀ ਹੋ ਸਕਦੀ ਹੈ ਜਿਵੇਂ ਇਹ ਹੋਂਦ ਵਿੱਚ ਆਈ ਹੈ । ਅੱਜ ਜੇ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ 13 ਅੰਕਾਂ ਨੂੰ ਨਿਤਨੇਮ ਮੰਨ ਲਵੇ । ਜੱਥੇਦਾਰ ਸ਼੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਪੰਜ ਪਿਆਰਿਆਂ ਦੇ ਅਧੀਨ ਹੋ ਜਾਵੇ ਤਾਂ ਖ਼ਾਲਸਾ ਪੰਥ ਦੀ ਚੜਦੀ ਕਲਾ ਵਿੱਚ ਕੋਈ ਭੀ ਰੁਕਾਵਟ ਨਹੀਂ ਹੋ ਸਕਦੀ ।

—0—

# ਵੱਡੇ ਸਾਕੇ ਵਰਤਾਉਣ ਵਾਲੀਆਂ ਬਹਾਦਰ ਜਿੰਦਾਂ ਲਈ ਸ਼ਰਧਾ ਦੇ ਫੁੱਲ!

*ਅਵਤਾਰ ਸਿੰਘ ਮਿਸ਼ਨਰੀ*
*(5104325827)*

ਗੁਰਮਤਿ ਵਿੱਚ ਗਿਆਨਮਈ ਸ਼ਰਧਾ ਪ੍ਰਵਾਨ ਨਾ ਕਿ ਅੰਨ੍ਹੀ ਸ਼ਰਧਾ ਤੇ ਮਿਥ। ਸਾਹਿਬਜ਼ਾਦਿਆਂ ਨਾਲ ਵਾਪਰਿਆ ਸਾਕਾ ਯਥਾਰਥ ਤੇ ਇਤਿਹਾਸਕ ਹੈ। ਸਾਕਾ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦਾ ਅਰਥ ਸ਼ਕ-ਸੰਮਤ ਅਤੇ ਸਾਕੇ ਬਹੁ ਵਚਨ ਸ਼ਬਦ ਹੈ। ਸਾਕਾ ਤੋਂ ਭਾਵ ਹੈ ਕਿ ਕੋਈ ਐਸਾ ਕਰਮ ਜੋ ਇਤਿਹਾਸ ਵਿੱਚ ਪ੍ਰਸਿੱਧ ਰਹਿਣ ਲਾਇਕ ਹੋਵੇ। ਸਿੱਖਾਂ ਤੋਂ ਪਹਿਲੇ ਵੀ ਸਾਕੇ ਵਰਤੇ, ਹਰੇਕ ਸੱਚ ਦੇ ਪੁਜਾਰੀ ਨਾਲ ਕੋਈ ਨਾਂ ਕੋਈ ਸਾਕਾ ਵਰਤਿਆ ਹੀ ਹੈ ਜਿਵੇਂ ਮਨਸੂਰ, ਸਰਮਦ ਅਤੇ ਗੇਲੀਲੀਓ ਵਰਗੇ ਉੱਚਕੋਟੀ ਦੇ ਸੂਫੀ ਅਤੇ ਵਿਗਿਆਨੀ ਇਸ ਦੀ ਢੁੱਕਵੀਂ ਮਿਸਾਲ ਹਨ। ਪਰ ਜੋ ਛੋਟੀ ਜਿਹੀ ਸਿੱਖ ਕੌਮ ਨੇ ਲਾਸਾਨੀ ਸਾਕੇ ਵਰਤਾਏ ਅਤੇ ਹੰਢਾਏ ਉਹ ਬੇਹੱਦ ਲਾਮਿਸਾਲ ਹਨ। ਸਿੱਖ ਧਰਮ ਦੇ ਬਾਨੀ ਗੁਰੂ ਬਾਬਾ ਨਾਨਕ ਜੀ ਨੇ ਪੁਜਾਰੀਵਾਦ, ਬ੍ਰਾਹਮਣੀ ਕਰਮਕਾਂਡ, ਅਖੌਤੀ ਰੀਤਾਂ ਰਸਮਾਂ, ਸਰਕਾਰੀ ਜ਼ੁਲਮ ਅਤੇ ਅਨਿਆਇ ਵਿਰੁੱਧ ਉੱਠ ਖੜੇ ਹੋਣ ਅਤੇ ਤਰਕਸ਼ੀਲ ਯਥਾਰਥ ਗਿਆਨ ਦਾ ਸਾਕਾ ਵਰਤਾਇਆ। ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਸਾਹਿਬ ਨੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਬਦ ਗੁਰੂ ਦੀ ਸ਼ਾਨ ਅਤੇ "ਸਭੇ ਸਾਂਝੀਵਾਲ ਸਦਾਇਨ" ਦੇ ਸਿਧਾਂਤ ਲਈ ਸ਼ਹੀਦੀ ਸਾਕਾ ਵਰਤਾਇਆ। ਗੁਰੂ ਤੇਗ ਬਹਾਦਰ ਜੀ ਨੇ ਮਜ਼ਲੂਮਾਂ ਦਾ ਧਰਮ ਬਚਾਉਣ ਲਈ ਆਪਾ ਵਾਰਿਆ, ਸਿੱਖ ਦੇਗਾਂ ਵਿੱਚ ਉਬਲੇ ਅਤੇ ਆਰਿਆਂ ਨਾਲ ਚੀਰੇ ਗਏ, ਇਉਂ ਸਾਕਿਆਂ ਦੀ ਲੜੀ ਚੱਲ ਪਈ। ਇਸੇ ਸਾਕਾ ਲੜੀ ਦੇ ਅਨਮੋਲ ਹੀਰੇ, ਗੁਰਮਤਿ ਗਾਨੇ ਦੇ ਸੱਚੇ ਸੁੱਚੇ ਮੋਤੀ, ਗੁਰੂ ਗੋਬਿੰਦ ਸਿੰਘ ਜੀ ਦੇ ਲਖ਼ਤੇ ਜ਼ਿਗਰ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਚਾਰੇ ਸਾਹਿਬਜ਼ਾਦਿਆਂ ਨੇ ਕ੍ਰਮਵਾਰ ਚਮਕੌਰ ਸਾਹਿਬ ਅਤੇ ਸਰਹਿੰਦ ਵਿਖੇ ਲਾਮਿਸਾਲ ਸਾਕੇ ਵਰਤਾ, ਵਿਲੱਖਣ ਇਤਿਹਾਸ ਸਿਰਜ ਦਿੱਤਾ।

ਸਾਹਿਬਜ਼ਾਦਾ ਫਾਰਸੀ ਦਾ ਸ਼ਬਦ ਹੈ ਜਿਸ ਦੀ ਸੰਗਿਆ ਹੈ-ਬਾਦਸ਼ਾਹਜਾਦਹ, ਰਾਜਕੁਮਾਰ, ਸੁਆਮੀ ਦਾ ਬੇਟਾ ਅਤੇ ਸਿੱਖਾਂ ਵਿੱਚ ਗੁਰੂ ਸਪੁੱਤ੍ਰ ਹੈ। ਸਹਿਬਜ਼ਾਦੇ ਪੁੱਤਰਾਂ ਨੂੰ ਵੀ ਕਿਹਾ ਜਾਂਦਾ ਹੈ, ਕਈ ਵਾਰ ਸਿਆਣੇ ਲੋਕ ਇੱਕ ਦੂਜੇ ਦਾ ਹਾਲ-ਚਾਲ ਪੁੱਛਦੇ ਸਮੇ ਕਹਿੰਦੇ ਹਨ ਤੁਹਾਡੇ ਸਾਹਿਬਜ਼ਾਦਿਆਂ ਦਾ ਕੀ ਹਾਲ ਹੈ? ਸੁੱਖ ਨਾਲ ਆਪ ਜੀ ਦੇ ਕਿੰਨੇ ਸਾਹਿਬਜ਼ਾਦੇ ਹਨ? ਪਰ ਆਮ ਤੌਰਤੇ ਸਾਹਿਬਜ਼ਾਦੇ ਲਕਬ ਗੁਰੂ ਸਪੁੱਤ੍ਰਾਂ ਲਈ ਹੀ ਢੁਕਵਾਂ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਜੀ ਦੇ ਦਸਵੇਂ ਜਾਂਨਸ਼ੀਨ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਪੁੱਤਰ ਸਨ ਜਿਨ੍ਹਾਂ ਨੂੰ ਸਿੱਖ ਸੰਗਤਾਂ ਸਤਿਕਾਰ ਨਾਲ ਸਾਹਿਬਜ਼ਾਦੇ ਅਤੇ ਬਾਬਾ ਸ਼ਬਦਾਂ ਨਾਲ ਸੰਬੋਧਨ ਕਰਦੀਆਂ ਹਨ। ਚਾਰੇ ਸਾਹਿਜ਼ਾਦਿਆਂ ਦੀ ਮਾਂ ਮਾਤਾ ਜੀਤ ਕੌਰ ਹੀ ਹੈ ਜਿਨ੍ਹਾਂ ਨੂੰ ਸੁੰਦਰ ਸ਼ਕਲ ਹੋਣ ਕਰਕੇ ਮਾਤਾ ਸੁੰਦਰੀ ਨਾਮ ਨਾਲ ਵੀ ਪੁਕਾਰਿਆ ਜਾਂਦਾ ਹੈ। ਪੁਰਾਣੇ ਸਮੇਂ ਜਦ ਲੜਕੀ ਵਿਆਹ ਕੇ ਸਹੁਰੇ ਘਰ ਜਾਂਦੀ ਸੀ ਤਾਂ ਸਹੁਰੇ ਉਸ ਦਾ ਨਵਾਂ ਨਾਂ ਰੱਖਦੇ ਸਨ। ਇਸ ਕਰਕੇ ਇਤਿਹਾਸਕਾਰਾਂ ਨੂੰ ਦੋ ਮਾਤਾਵਾਂ ਹੋਣ ਦਾ ਟਪਲਾ ਲੱਗਾ ਹੈ। ਵੈਸੇ ਵੀ ਗੁਰੂ ਘਰ ਵਿੱਚ ਇੱਕ ਨਾਰੀ ਨੂੰ ਹੀ ਮਾਨਤਾ ਹੈ-ਏਕਾ ਨਾਰੀ ਸਦਾ ਜਤੀ ਪਰ ਨਾਰੀ ਧੀ ਭੈਣ ਵਖਾਣੈ॥ (ਭਾ.ਗੁ) ਬਹੁ ਪਤਨੀ ਵਿਆਹ ਇਸਲਾਮ ਵਿੱਚ ਹੈ ਸਿੱਖ ਧਰਮ ਵਿੱਚ ਨਹੀਂ। ਫਿਰ ਗੁਰੂ ਸਾਹਿਬ ਕੋਈ ਕਾਮੀ ਪੁਰਖ ਨਹੀਂ ਸਨ ਜੋ ਬਹੁ ਪਤਨੀ ਵਿਆਹ ਕਰਦੇ। ਕਈ ਕਹਿੰਦੇ ਹਨ ਕਿ ਗੁਰੂ ਸਾਹਿਬ ਰਾਜਾ ਯੋਗੀ ਸਨ ਇਸ ਦਾ ਮਤਲਵ ਇਹ ਨਹੀਂ ਕਿ ਉਹ ਦੁਨਿਆਵੀ ਰਾਜਿਆਂ ਵਰਗੇ ਅਯਾਸ਼ ਸਨ? ਜੇ ਐਸਾ ਗੁਰਮਤਿ ਵਿੱਚ ਪ੍ਰਵਾਨ ਹੁੰਦਾ ਤਾਂ ਸਿੱਖਾਂ ਦੀਆਂ ਵੀ ਕਈ-ਕਈ ਪਤਨੀਆਂ ਹੁੰਦੀਆਂ। ਇਹ ਗਲਤੀ

ਮਹਾਂਰਾਜਾ ਰਣਜੀਤ ਸਿੰਘ ਨੇ ਕੀਤੀ ਹੈ ਜਾਂ ਨਹੀਂ ਇਤਿਹਾਸ ਵਿੱਚ ਰਲਾ ਹੈ। ਸਿੱਖ ਰਹਿਤ ਮਰਯਾਦਾ ਵਿੱਚ ਵੀ ਲਿਖਿਆ ਹੈ ਕਿ ਆਮ ਹਾਲਤਾਂ ਵਿੱਚ ਸਿੱਖ ਇੱਕ ਹੀ ਪਤਨੀ ਨਾਲ ਵਿਆਹ ਕਰੇ, ਹਾਂ ਜੇ ਕਿਸੇ ਖਾਸ ਹਾਲਤ ਵਿੱਚ ਪਹਿਲੀ ਪਤਨੀ ਚੜ੍ਹਾਈ ਕਰ ਜਾਵੇ ਜਾਂ ਸੰਤਾਨ ਨਾਂ ਹੋਵੇ ਤਾਂ ਕੁਲ ਜਾਰੀ ਰੱਖਣ ਵਾਸਤੇ ਦੂਜਾ ਵਿਆਹ ਕੀਤਾ ਜਾ ਸਕਦਾ ਹੈ ਨਾਂ ਕਿ ਐਸ਼ੋ-ਇਸ਼ਰਤ ਲਈ। ਗੁਰੂ ਸਾਹਿਬ ਜੋ ਉਪਦੇਸ਼ ਸਿੱਖਾਂ ਨੂੰ ਦਿੰਦੇ ਸਨ ਉਸਦੇ ਉਹ ਆਪ ਧਾਰਨੀ ਸਨ। ਆਪਾਂ ਗੁਰਬਾਣੀ ਸਿਧਾਂਤ ਨੂੰ ਮੁੱਖ ਰੱਖਣਾ ਹੈ ਨਾਂ ਕਿ ਸਾਖੀਆਂ ਜ਼ਾਂ ਸੁਣੀਆਂ ਸੁਣਾਈਆਂ ਗੱਲਾਂ ਨੂੰ। ਰੱਬੀ ਭਗਤਾਂ ਅਤੇ ਸਿੱਖ ਗੁਰੂ ਸਹਿਬਾਨਾਂ ਦਾ ਜੀਵਨ ਗੁਰਬਾਣੀ ਵਿੱਚੋਂ ਹੀ ਪ੍ਰਗਟ ਹੁੰਦਾ ਹੈ। ਸਿੱਖ ਧਰਮ ਨਾਰੀ ਤੇ ਪੁਰਸ਼ ਨੂੰ ਬਰਾਬਰ ਮਾਨਤਾ ਦਿੰਦਾ ਹੈ। ਜੇ ਪੁਰਸ਼ ਵੱਧ ਵਿਆਹ ਕਰਵਾ ਸਕਦਾ ਹੈ ਤਾਂ ਫਿਰ ਨਾਰੀ ਕਿਉਂ ਨਹੀਂ? ਇਤਿਹਾਸ ਪੜ੍ਹਦੇ ਤੇ ਵਾਚਦੇ ਸਮੇਂ ਗੁਰਮਤਿ ਸਿਧਾਂਤਾਂ ਦੀ ਪਰਖ ਜਰੂਰੀ ਹੈ। ਜਿਵੇਂ ਸੁਨਿਆਰਾ ਸੋਨੇ ਦੀ ਪਰਖ ਕਰਕੇ ਖੋਟ ਪ੍ਰਵਾਨ ਨਹੀਂ ਕਰਦਾ, ਇਵੇਂ ਹੀ ਸਿੱਖ ਇਤਿਹਾਸ ਰੂਪੀ ਸੋਨੇ ਵਿੱਚ ਪੈ ਚੁੱਕੀ ਖੋਟ ਨੂੰ ਗੁਰਬਾਣੀ ਦੀ ਕਸਵੱਟੀ ਤੇ ਪਰਖਣ ਦੀ ਅਤਿਅੰਤ ਲੋੜ ਹੈ।

ਸਾਹਿਬਜ਼ਾਦਿਆਂ ਦੀ ਪਾਲਣਾ ਪੋਸ਼ਣਾ ਅਤੇ ਪੜ੍ਹਾਈ ਮਾਤਾ ਗੁਜਰੀ ਜੀ ਅਤੇ ਮਾਮਾ ਕ੍ਰਿਪਾਲ ਚੰਦ ਦੀ ਦੇਖ-ਰੇਖ ਵਿੱਚ ਹੋਈ। ਸਾਹਿਬਜ਼ਾਦਿਆਂ ਦਾ ਪਿਛੋਕੜ ਅਤੇ ਵਰਤਮਾਨ ਗੁਰੂ ਘਰ ਵਿੱਚ ਹੀ ਹੋਇਆ। ਜਿੱਥੇ ਬਾਕੀ ਗੁਰੂ ਸਹਿਬਾਨਾਂ ਦੇ ਕੁਝ ਸਾਹਿਬਜ਼ਾਦੇ ਗੁਰੂ ਘਰ ਤੋਂ ਬਾਗੀ ਵੀ ਰਹੇ ਓਥੇ ਗੁਰੂ ਗੋਬਿੰਦ ਸਿੰਘ ਜੀ ਦੇ ਹੋਣਹਾਰ ਸਪੁੱਤਰ ਗੁਰੂ ਜੀ ਦੀ ਆਗਿਆ ਦਾ ਪਾਲਣ ਕਰਦੇ ਹੋਏ ਹੀ ਅੱਣਖ ਦੀ ਜ਼ਿੰਦਗੀ ਜੀਏ ਅਤੇ ਜ਼ਾਲਮਾਂ ਨਾਲ ਲੋਹਾ ਲੈਂਦੇ ਹੋਏ ਸ਼ਹੀਦ ਹੋਏ। ਸਾਹਿਬਜ਼ਾਦਿਆਂ ਦੀ ਸਾਰੀ ਜਿੰਦਗੀ ਹੀ ਜੰਗਾਂ ਯੁੱਧਾਂ ਵਿੱਚ ਲੰਘੀ। ਉਹ ਆਮ ਬੱਚਿਆਂ ਵਾਂਗ ਸੁੱਖਾਂ ਤੇ ਲਾਡਾਂ ਭਰਿਆ ਬਚਪਨ ਨਹੀਂ ਮਾਨ ਸਕੇ। ਉਸ ਵੇਲੇ ਜ਼ਾਲਮ ਮੁਗਲਾਂ ਅਤੇ ਉਨ੍ਹਾਂ ਦੇ ਝੋਲੀ ਚੁੱਕ ਹਿੰਦੂ ਪਹਾੜੀ ਰਾਜਿਆਂ ਨਾਲ ਜੋ ਗੁਰੂ ਦੀ ਅਗਵਾਈ ਵਿੱਚ ਸਿੱਖਾਂ ਦੀਆਂ ਜੰਗਾਂ ਹੋਈਆਂ, ਉਹ ਉਨ੍ਹਾਂ ਨੇ ਆਪਣੀ ਅੱਖੀਂ ਦੇਖੀਆਂ ਤੇ ਹੰਡਾਈਆਂ। ਇਸ ਲਈ ਉਨ੍ਹਾਂ ਨੂੰ ਵਿਰਸੇ ਵਿੱਚ ਹੀ ਅਜਿਹੇ ਬੀਰ ਰਸੀ ਕਾਰਨਾਮਿਆਂ ਦੀ ਗੁੜ੍ਹਤੀ ਮਿਲਦੀ ਰਹੀ। ਜਿਵੇਂ ਸ਼ੇਰ ਦੇ ਬੱਚੇ ਸ਼ੇਰ ਹੀ ਹੁੰਦੇ ਹਨ ਓਵੇਂ ਸ਼ੇਰ-ਮਰਦ ਗੁਰੂ ਗੋਬਿੰਦ ਸਿੰਘ ਜੀ ਦੇ ਬੱਚੇ ਵੀ ਸ਼ੇਰ ਸਨ।

ਪਾਠਕ ਜਨੋ! ਦੇਖੋ ਭਰ ਜਵਾਨੀ ਅਤੇ ਬਚਪਨ ਵਿੱਚ ਗੁਰੂ ਕੇ ਲਾਲ ਧਰਮ, ਅਣਖ ਅਤੇ ਇਜ਼ਤ ਆਬਰੂ ਖਾਤਰ ਗੁਰੂ ਪੰਥ ਦਾ ਕੌਮੀ ਮਹਿਲ ਉਸਾਰਨ ਲਈ ਹੱਸ-ਹੱਸ ਕੁਰਬਾਨ ਹੋ ਗਏ, ਜ਼ਾਲਮ ਮੁਗਲੀਆ ਸਰਕਾਰ ਦੀ ਈਂਨ ਨਹੀਂ ਮੰਨੀ ਪਰ ਅੱਜ ਦੇ ਨਕਲੀ ਬਾਬੇ, ਉਨ੍ਹਾਂ ਬੀਰ ਬਹਾਦਰ ਬਾਬਿਆਂ ਦੀਆਂ ਅਸਲੀ ਯਾਦਗਾਰਾਂ ਉੱਤੇ ਬਦਨੀਤੀ ਦਾ ਕੁਹਾੜਾ ਚਲਾ ਕੇ ਅਸਲੀ ਨਾਮੋਂ-ਨਿਸ਼ਾਨ ਹੀ ਮਿਟਾਈ ਜਾ ਰਹੇ ਹਨ। ਸਿੱਖ ਪੰਥ ਨੂੰ ਇਧਰ ਫੌਰੀ ਧਿਆਨ ਦੇਣਾ ਚਾਹੀਦਾ ਹੈ ਨਹੀਂ ਤਾਂ ਇਹ ਸਰਕਾਰਾਂ ਦੇ ਵੋਟ ਬੈਂਕ ਲਈ ਪ੍ਰਮੋਟ ਕੀਤੇ ਹੋਏ ਨਕਲੀ ਬਾਬੇ ਸ਼ਹੀਦਾਂ ਦੀਆਂ ਅਸਲੀ ਯਾਦਾਂ ਦਾ ਪੁਰਜਾ-ਪੁਰਜਾ ਕੱਟ ਦੇਣਗੇ ਅਤੇ ਸਿੱਖ ਸਿਧਾਂਤਾਂ ਨੂੰ ਬਦਨੀਤੀ ਦੀਆਂ ਨੀਹਾਂ ਵਿੱਚ ਚਿਣਦੇ ਹੋਏ ਉਨ੍ਹਾਂ ਉੱਪਰ ਬ੍ਰਾਹਮਣਵਾਦ, ਮਿਥਿਹਾਸ ਅਤੇ ਪਾਖੰਡਵਾਦ ਦਾ ਗਿਲਾਫ ਚੜ੍ਹਾ ਦੇਣਗੇ। ਜਰਾ ਸੋਚੋ! ਜੇ ਛੋਟੀ ਉੱਮਰ ਵਿੱਚ ਸਾਹਿਬਜ਼ਾਦੇ ਸੁਚੇਤ ਸਨ ਤਾਂ ਸਾਨੂੰ ਵੀ ਉਨ੍ਹਾਂ ਦੇ ਜੀਵਨ ਤੋਂ ਸਿਖਿਆ ਲੈ ਕੇ, ਅਜੋਕੇ ਬ੍ਰਾਹਮਣ ਅਤੇ ਸੰਤ-ਬਾਬਾਵਾਦ ਤੋਂ ਸੁਚੇਤ ਹੋਣਾ ਚਾਹੀਦਾ ਹੈ। ਇਹ ਹੀ ਸੱਚੀ ਸ਼ਰਧਾਂਜਲੀ ਹੋਵੇਗੀ ਉਨ੍ਹਾਂ ਬੀਰ ਬਹਾਦਰ ਗੁਰੂ ਕੇ ਲਾਲਾਂ ਨੂੰ ਕਿ ਅਸੀਂ ਵੀ ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੀਆਂ ਬੀਰ ਗਾਥਾਵਾਂ ਪੜ੍ਹਾ-ਸੁਣਾ ਕੇ ਯੂਨੀਵਰਸਲ ਸਿੱਖ ਧਰਮ ਦੇ ਵਿਰਸੇ ਨਾਲ ਜੋੜੀਏ ਤਾਂ ਕਿ ਸਾਡੇ ਬੱਚੇ ਵੀ ਸਿੱਖੀ ਸਿਧਾਂਤਾਂ ਦੇ ਧਾਰਨੀ, ਮਾਡਲ ਅਤੇ ਪ੍ਰਚਾਰਕ ਬਣ ਕੇ, ਸਿੱਖ ਕੌਮ ਦਾ ਸਿਰ ਉੱਚਾ ਕਰ ਸਕਣ। ਐਸੀਆਂ ਬੀਰ ਬਹਾਦਰ ਜਿੰਦਾਂ ਜਿੰਨ੍ਹਾਂ ਨੇ ਬਹੁਤ ਵੱਡੀ ਮੁਗਲੀਆ ਹਕੂਮਤ ਦੀ ਈਂਨ ਨਹੀਂ ਮੰਨੀ ਤੇ ਮੁਗਲਾਂ ਦੇ ਜ਼ਾਲਮ ਰਾਜ ਦੀਆਂ ਜੜ੍ਹਾਂ ਪੰਜਾਬ ਤੇ ਭਾਰਤ ਚੋਂ ਪੁੱਟਦੇ ਹੋਏ, ਬੀਰ ਰਸੀ ਅੰਦਾਜ਼ ਵਿੱਚ ਸ਼ਹਦਤਾਂ ਦੇ ਜਾਮ ਪੀਤੇ ਅਜਿਹੇ ਹੋਣਹਾਰ ਪ੍ਰਵਾਨਿਆਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਕੋਟਿ ਕੋਟਿ ਪ੍ਰਨਾਮ!

—0—

# ਕਰਤਾਰੀ ਰਹਿਮਤ ਸਦਕਾ ਖੁਲ੍ਹਣ ਜਾ ਰਿਹੈ 'ਕਰਤਾਰਪੁਰੀ ਲਾਂਘਾ'

*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਗੁਰੂ ਨਾਨਕ ਪਾਤਸ਼ਾਹ ਦੀ ਐਸੀ ਨਦਰਿ-ਏ-ਇਨਾਇਤ ਹੋਈ ਹੈ ਕਿ ਜਦ ਪੂਰੀ ਕੌਮ ਗੁਰੂ ਨਾਨਕ ਪਾਤਸ਼ਾਹ ਦੀ ਸਾਢੇ ਤਿੰਨ ਸੌ ਸਾਲਾ ਜਨਮ ਸ਼ਤਾਬਦੀ ਮਨਾਉਣ ਜਾ ਰਹੀ ਹੈ ਤਾਂ ਪਾਤਸ਼ਾਹ ਨੇ ਆਪ ਤ੍ਰੁੱਠ ਕੇ ਅਰਦਾਸ-ਬੇਨਤੀਆਂ ਕਰਦੀ ਸੰਗਤ ਦੀ ਪੁਕਾਰ ਸੁਣੀ ਹੈ।ਗੁਰੂ-ਬਾਬੇ ਨੇ ਦੋਨਾਂ ਪਾਸਿਆਂ ਦੇ ਸਿਆਸਤਦਾਨਾਂ ਦੇ ਮਨ ਪਿਘਲਾਉਂਦਿਆਂ ਉਹਨਾਂ ਦੇ ਮਨ-ਮਸਤਕ ਤੇ ਆਪਣੀ ਜ਼ਾਹਰਾ ਕਰਾਮਾਤ ਵਰਤਾ ਉਹਨਾਂ ਨੂੰ 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ' ਵਾਲੀ ਜ਼ਾਹਰਾ ਭੂਮੀ ਕਰਤਾਰਪੁਰ ਨੂੰ ਜਾਣ ਵਾਲਾ ਲਾਂਘਾ ਖੋਲ੍ਹਣ ਲਈ ਮਜ਼ਬੂਰ ਕਰ ਦਿੱਤਾ ਹੈ।

ਭਾਈ ਗੁਰਦਾਸ ਸਾਹਿਬ ਨੇ ਆਪਣੀ 'ਕਰਤਾਰਪੁਰ ਆਗਮਨ' ਵਾਲੀ ਵਾਰ ਵਿੱਚ ਗੁਰੂ ਸਾਹਿਬ ਦੀ ਕਰਤਾਰਪੁਰ ਸਾਹਿਬ ਵਿਚਲੀ ਰੋਜ਼ਾਨਾ ਜ਼ਿੰਦਗੀ ਨੂੰ ਬਾ-ਕਮਾਲ ਤਰੀਕੇ ਨਾਲ ਪੇਸ਼ ਕੀਤਾ ਹੈ ਕਿ ਕਿੰਜ ਗੁਰੂ ਸਾਹਿਬ ਨੇ ਰਾਵੀ ਕਿਨਾਰੇ ਵਾਲੇ ਏਸ ਸਥਾਨ ਤੇ ਆਪਣਾ ਉਦਾਸੀਆਂ ਵਾਲਾ ਭੇਖ ਉਤਾਰ ਕੇ ਗ੍ਰਹਿਸਤੀ ਕੱਪੜੇ ਪਹਿਨੇ ਤੇ ਨਿਰੰਤਰ ਕਿਰਤ-ਵਿਰਤ ਕਰਨੀ ਸ਼ੁਰੂ ਕੀਤੀ।ਏਥੇ ਹੀ ਭਾਈ ਲਹਿਣਾ ਜੀ ਗੁਰੂ ਸਾਹਿਬ ਦੀ ਸ਼ਰਨ ਵਿੱਚ ਆ ਕੇ ਗੁਰੂ ਅੰਗਦ ਵਜੋਂ ਪ੍ਰਵਾਨ ਚੜ੍ਹੇ।ਰੋਜ਼ਾਨਾ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਤੇ ਸ਼ਾਮ ਨੂੰ ਸੋ ਦਰੁ, ਆਰਤੀ ਗਾਉਣ ਦੀਆਂ ਇਲਾਹੀ ਧੁਨਾਂ ਰਾਵੀ ਦੇ ਸ਼ਾਂਤ ਪਾਣੀਆਂ ਵਿੱਚ ਝਰਨਾਹਟਾਂ ਛੇੜਨ ਲੱਗੀਆਂ।ਗੁਰੂ ਨਾਨਕ ਦੇਵ ਸਾਹਿਬ ਦੇ ਮੁਖਾਰਬਿੰਦ ਚੋਂ ਉਚਰਿਤ ਹੁੰਦੀ ਇਲਾਹੀ ਬਾਣੀ ਤੇ ਭਾਈ ਮਰਦਾਨਾ ਸਾਹਿਬ ਦੀ ਰਬਾਬ ਇਸ ਸਥਾਨ ਤੇ ਅਨੂਠਾ ਰੰਗ ਬੰਨ੍ਹਣ ਲੱਗੀ।

ਉਧਰ ਗੁਰੂ ਸਾਹਿਬ ਦਾ ਦੁਪਹਿਰ ਦਾ ਵੇਲਾ ਦੂਸਰੀ ਸੰਸਾਰਕ ਕਿਰਤ ਵਿੱਚ ਗੁਜ਼ਰਨ ਲੱਗਾ।ਰਾਵੀ ਦੇ ਕਿਨਾਰੇ ਗੁਰੂ ਸਾਹਿਬ ਵੱਲੋਂ ਖਰੀਦੀ ੧੦੪ ਏਕੜ ਦੇ ਕਰੀਬ ਜ਼ਮੀਨ ਵਿੱਚ ਹਲ ਵਾਹੁੰਦੇ ਬਲਦਾਂ ਦੀਆਂ ਟੱਲੀਆਂ ਤੇ ਘੁੰਗਰੂ ਛਣਕਣ ਲੱਗੇ।ਰਾਇ ਭੋਇੰ ਦੀ ਤਲਵੰਡੀ ਸਮੇਤ ਰਾਵੀ ਦੇ ਉਰਾਰ ਤੇ ਪਾਰ ਦੋਨਾਂ ਪਾਸਿਓਂ ਤੋਂ ਵੱਡੀ ਗਿਣਤੀ ਵਿੱਚ ਗੁਰੂ ਸਾਹਿਬ ਨੂੰ ਪਿਆਰ ਕਰਨ ਵਾਲੇ ਪਰਿਵਾਰ ਇਸ ਸਥਾਨ ਨੂੰ ਰੰਗ-ਭਾਗ ਲੱਗੇ ਹੋਏ ਵੇਖਣ ਲਈ ਆਉਣ ਲੱਗੇ।ਦਰਿਆਈ ਚੋਆਂ ਦੇ ਲਾਗੇ ਲੱਗੇ ਖੂਹਾਂ ਨੇ ਅੰਮ੍ਰਿਤ ਵਰਗਾ ਮਿੱਠਾ ਪਾਣੀ ਦੇਣਾ ਸ਼ੁਰੂ ਕਰ ਦਿੱਤਾ।ਹਰ ਆਏ-ਗਏ ਦੀ ਯਥਾ-ਸ਼ਕਤਿ ਸੇਵਾ ਹੋਣ ਲੱਗੀ।ਸੰਵਾਦ ਤੇ ਗਿਆਨ-ਗੋਸ਼ਠੀਆਂ ਦੀ ਨਵੀਂ ਪਰੰਪਰਾ ਦਾ ਆਗਾਜ਼ ਹੋਣ ਲੱਗਾ।

ਇਤਿਹਾਸਕ ਵੇਰਵਿਆਂ ਮੁਤਾਬਕ ਇਸ ਪਾਵਨ ਸਥਾਨ ਦੀ ਮੋੜ੍ਹੀ ੧੩ ਮਾਘ ਸੰਮਤ ੧੫੭੨ ਨੂੰ ਗੱਡੀ ਗਈ ਜਿਸ ਦੇ ਅਧਾਰ ਤੇ ਈਸਵੀ ਕੈਲੰਡਰ ਮੁਤਾਬਕ ਇਹ ਦਿਹਾੜਾ ੯ ਜਨਵਰੀ ੧੫੧੬ ਦਾ ਬਣਦਾ ਹੈ।ਇਸ ਵੇਰਵੇ ਮੁਤਾਬਕ ਜਨਵਰੀ ੨੦੧੬ ਚ ਇਸ 'ਕਰਤਾਰੀ ਸਥਾਨ' ਨੂੰ ਪ੍ਰਗਟ ਹੋਇਆਂ ਪੰਜ ਸੌ ਸਾਲ ਪੂਰੇ ਹੋ ਚੁੱਕੇ ਹਨ।ਦੇਸ ਵੰਡ ਤੋਂ ਪਹਿਲਾਂ ਇਸ ਸਥਾਨ ਤੇ ਸਿੱਖ ਸੰਗਤਾਂ ਦੀਆਂ ਖੂਬ ਰੌਣਕਾਂ ਲੱਗਦੀਆਂ ਰਹੀਆਂ ਹਨ।ਕਰਤੇ ਦੀ ਕੁਦਰਤ ਵੇਖੋ ਕਿ ਫਿਰਕੂ-ਏਕਤਾ ਦੀ ਜੰਮ ਕੇ ਵਕਾਲਤ ਕਰਨ ਵਾਲੇ ਗੁਰੂ ਸਾਹਿਬ ਦੀ ਅੰਤਿਮ-ਵਿਦਾਈ ਵੇਲੇ ਦੋਨੋਂ ਫਿਰਕਿਆਂ ਨੇ ਅੰਤਿਮ ਰਸਮਾਂ ਦੇ ਨਾਂ ਤੇ ਹੀ ਕਾਟੋ-ਕਲੇਸ਼ ਖੜ੍ਹਾ ਕਰ ਲਿਆ।ਜਨਮ-ਸਾਖੀਆਂ ਵਿਚਲੇ ਵੇਰਵਿਆਂ ਮੁਤਾਬਕ ਹਿੰਦੂਆਂ ਨੇ ਗੁਰੂ-ਬਾਬੇ ਦੇ ਉੱਪਰ ਵਾਲੀ ਆਪਣੇ ਹਿੱਸੇ ਦੀ ਚਾਦਰ ਪਾੜ ਕੇ ਸੰਸਕਾਰੀ ਤੇ ਮੁਸਲਮਾਨਾਂ ਨੇ ਗੁਰੂ ਬਾਬੇ ਨੂੰ ਆਪਣਾ ਰਹਿਬਰੀ- ਪੀਰ ਤਸੱਵਰ ਕਰਦਿਆਂ ਇਹ ਚਾਦਰ ਦਫਨਾਈ।

*ਬਾਕੀ ਸਫਾ 38 'ਤੇ*

# ਮਨੁੱਖਤਾ ਦੀ ਰਾਖੀ ਅਤੇ ਖਾਲਸਾ ਪੰਥ ਦੀ ਸੁਤੰਤਰ ਹੋਂਦ ਹਸਤੀ, ਤੇ ਹਲੇਮੀ ਰਾਜ ਦੀ ਸਥਾਪਨਾ ਲਈ ਸਿੱਖਾਂ ਨੇ ਸ਼ਹਾਦਤਾਂ ਦਿੱਤੀਆਂ ਜਦੋਂ ਦਿਲ ਕੰਬਾਊ ਚਮਕੌਰ ਅਤੇ ਸਰਹੰਦ ਸ਼ਹੀਦੀ ਸਾਕੇ ਵਾਪਰੇ, ਤਦ ਭਾਰਤ ਦੇਸ ਦਾ ਕੋਈ ਵਜੂਦ ਹੀ ਨਹੀ ਸੀ

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇਗਲੈਂਡ*
*07989927477*

ਦੇਸਾਂ ਵਿਦੇਸਾਂ ਵਿੱਚ ਫੈਲੀ ਹੋਈ ਸਤਿਗੁਰੂ ਨਾਨਕ ਸਾਹਿਬ ਦੀ ਨਾਦੀ ਸੰਤਾਨ 'ਖਾਲਸਾ ਪੰਥ' ਭਾਵ ਸਿੱਖ ਕੌਮ ਦਸੰਬਰ ਦੇ ਮਹੀਨੇ ਨੂੰ ਸਫਰ-ਏ-ਸ਼ਹਾਦਤ ਦੇ ਮਹੀਨੇ ਵਜੋਂ ਮਨਾਉਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਦੀ ਕੁਰਾਨ ਦੀ ਸੌਂਹ ਅਤੇ ਹਿੰਦੂ ਰਾਜਿਆਂ ਦੀ ਗਊ ਦੀ ਸੌਂਹ ਤੇ ਇਤਬਾਰ ਕਰਕੇ ਅਨੰਦਪੁਰ ਸਥਿਤ ਅਨੰਦਗੜ੍ਹ ਕਿਲ੍ਹਾ ਖਾਲੀ ਕਰਕੇ ਅਨੰਦਪੁਰੋਂ ਬਾਹਰ ਨਿਕਲ ਤੁਰੇ ਓਧਰ ਕੀਤੇ ਹੋਏ ਅਹਿਦ ਤੇ ਖਾਧੀਆਂ ਕਸਮਾਂ ਨੂੰ ਤੋੜ ਕੇ ਹਿੰਦੂ ਪਹਾੜੀ ਰਾਜੇ ਤੇ ਮੁਗਲ ਫੌਜ ਨੇ ਗੁਰੂ ਗੋਬਿੰਦ ਸਿੰਘ ਦੇ ਕਾਫਲਿਆਂ ਤੇ ਹਮਲਾ ਕਰ ਦਿੱਤਾ। ਸਿੰਘਾਂ ਦਾ ਕਾਫਲਾ ਦੁਸ਼ਮਣ ਨਾਲ ਲੜਦਾ ਭਿੜਦਾ ਤੁਰਿਆ ਗਿਆ, ਸਰਸਾ ਨਦੀ ਦੇ ਕਿਨਾਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ, ਕੀਰਤਨ ਦੀ ਸਮਾਮਤੀ ਤੋਂ ਬਾਅਦ ਸਰਸਾ ਪਾਰ ਕਰਨ ਸਮੇਂ ਗੁਰੂ ਸਾਹਿਬ ਦਾ ਸਾਰਾ ਪਰਿਵਾਰ ਵਿਛੜ ਗਿਆ। ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ (ਅੰਮ੍ਰਿਤ ਛੱਕਣ ਤੋਂ ਬਾਅਦ ਮਾਤਾ ਗੁਜਰ ਕੌਰ) ਗੁਰੂ ਸਾਹਿਬ ਨਾਲੋਂ ਵਿਛੜ ਗਏ। ਉਨ੍ਹਾਂ ਨੂੰ ਰਸਤੇ ਵਿੱਚ ਕੁੰਮਾ ਮਾਸ਼ਕੀ ਮਿਲਿਆ, ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੇ ਇੱਕ ਰਾਤ ਕੁੰਮੇ ਮਾਸ਼ਕੀ ਦੀ ਛੰਨ ਵਿੱਚ ਗੁਜਾਰੀ ਤੇ ਉਥੋਂ ਉਨ੍ਹਾਂ ਨੂੰ ਗੰਗੂ ਬ੍ਰਾਹਮਣ ਆਪਣੇ ਘਰ ਲੈ ਗਿਆ। ਅਕ੍ਰਿਤਘਣ ਗੰਗੂ ਬ੍ਰਾਹਮਣ ਨੇ ਰਾਤ ਵੇਲੇ ਮਾਤਾ ਜੀ ਦੀ ਧੰਨ ਦੀ ਖੁਰਜੀ ਚੁਰਾ ਲਈ ਅਤੇ ਮੁਗਲ ਸਰਕਾਰ ਕੋਲੋਂ ਇਨਾਮ ਲੈਣ ਲਈ ਧੰਨ ਦੇ ਲਾਲਚ ਕਾਰਨ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਸਰਸਾ ਨਦੀ ਪਾਰ ਕਰਕੇ, ਪੰਜਾ ਪਿਆਰਿਆਂ, ਦੋ ਵਡੇ ਸਾਹਿਬਜ਼ਾਦਿਆਂ ਅਤੇ ੩੭ ਕੁ ਦੇ ਕਰੀਬ ਸਿੰਘਾਂ ਸਮੇਤ ਚਮਕੌਰ ਪਹੁੰਚੇ, ਚਮਕੌਰ ਦੀ ਗੜ੍ਹੀ ਨੂੰ ਹਿੰਦੂ ਰਾਜਿਆਂ ਤੇ ਮੁਗਲਾਂ ਦੀ ਸਾਂਝੀ ਦਸ ਲੱਖ ਫੌਜ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਦੁਨੀਆਂ ਦੀ ਆਸਾਵੀਂ ਜੰਗ ਖਾਲਸਾ ਪੰਥ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿੱਚ ਲੜੀ। ਦੋ ਵਡੇ ਸਾਹਿਬਜ਼ਾਦੇ, ਤਿੰਨ ਪਿਆਰੇ ਅਤੇ ੩੪ ਕੁ ਦੇ ਕਰੀਬ ਸਿੰਘ ਮੈਦਾਨੇ ਜੰਗ ਵਿੱਚ ਹਿੰਦੂ ਰਾਜਿਆਂ ਅਤੇ ਮੁਗਲਾਂ ਦੀਆਂ ਸਾਂਝੀਆਂ ਲੱਖਾਂ ਫੌਜਾਂ ਨਾਲ ਲੜਦੇ ਸ਼ਹੀਦ ਹੋ ਗਏ। ਇਥੇ ਹੈਰਾਨੀ ਜਨਕ ਤੱਥ ਇਹ ਹੈ ਕਿ ਬੁੱਤ ਤੋੜਨ ਵਾਲਿਆਂ ਤੇ ਬੁੱਤ ਪੂਜਣ ਵਾਲਿਆਂ ਦੀ ਸਾਂਝੀ ਫੌਜ ਨੇ ਉਸ ਗੁਰੂ ਗੋਬਿੰਦ ਸਿੰਘ ਜੀ ਨੂੰ ਘੇਰਾ ਪਾਇਆ ਜਿਹੜਾ ਨਾ ਬੁੱਤ ਤੋੜਦਾ ਹੈ ਤੇ ਨਾ ਹੀ ਬੁੱਤ ਪੂਜਦਾ ਹੈ ਸਗੋਂ ਅਕਾਲ ਪੁਰਖ ਵਲੋਂ ਸਥਾਪਿਤ ਸਿੱਖ ਧਰਮ ਅਨੁਸਾਰ ਇੱਕ ਅਕਾਲ ਦਾ ਪੁਜਾਰੀ ਹੈ। ਗੁਰੂ ਪੰਥ ਦੀ ਆਗਿਆ ਮੰਨ ਕੇ ਤਿੰਨਾਂ ਸਿੰਘਾਂ ਸਮੇਤ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ) ਚੌਹਾਂ ਦਿਸ਼ਾਵਾਂ ਰਾਹੀਂ ਤਾੜੀ ਮਾਰ ਕੇ, ਬੁੱਤ ਤੋੜ ਤੇ ਬੁੱਤ ਪੂਜਕਾਂ ਦੀ ਸਾਂਝੀ ਦਸ ਲੱਖ ਫੌਜ ਦਾ ਘੇਰਾ ਤੋੜ ਕੇ ਜੇਤੂ ਹੋ ਕੇ ਬਾਹਰ ਨਿਕਲ ਗਏ।

ਚਮਕੌਰ ਦੀ ਗੜ੍ਹੀ ਛੱਡਣ ਤੋਂ ਬਾਅਦ ਪੋਹ ਮਹੀਨੇ ਦੀ ਕੜਕਦੀ ਠੰਢ ਅਤੇ ਹਨੇਰੀ ਰਾਤ ਵਿੱਚ ਨੰਗੇ ਪੈਰੀਂ ਮਾਛੀਵਾੜੇ ਪਹੁੰਚੇ, ਜਿਥੇ ਗੁਰੂ ਸਾਹਿਬ ਨੂੰ ਉਹ ਤਿੰਨੇ ਸਿੰਘ ਵੀ ਆ ਮਿਲੇ ਜਿਹੜੇ ਉਨ੍ਹਾਂ ਨਾਲ ਚਮਕੌਰ ਦੀ ਗੜ੍ਹੀ ਵਿੱਚੋਂ ਬਾਹਰ ਨਿਕਲੇ ਸਨ। ਦਸੰਬਰ ਦੇ ਮਹੀਨੇ ਵਿੱਚ ਹੀ ਗੁਰੂ ਗੋਬਿੰਦ ਸਿੰਘ ਜੀ ਤੇ ਉਸ ਦੇ ਪਰਿਵਾਰ ਨੇ 'ਪੰਥ ਵਸੇ ਮੈਂ

ਉਜੜਾਂ ਦੀ ਭਾਵਨਾ' ਤਹਿਤ ਅਕਿਹ ਤੇ ਅਸਿਹ ਕਸ਼ਟ ਝੱਲੇ ਸਨ। ਸਮਾਂ ਤੇ ਸਥਾਨ ਆਗਿਆ ਨਹੀਂ ਦਿੰਦਾ ਕਿ ਦਸੰਬਰ ਦੇ ਮਹੀਨੇ ਸਾਕਾ ਚਮਕੌਰ ਤੇ ਸਾਕਾ ਸਰਹੰਦ ਵਿੱਚ ਗੁਰੂ ਪਰਿਵਾਰ ਦੀਆਂ ਸ਼ਹੀਦੀਆਂ ਅਤੇ ਚਮਕੌਰ ਗੜ੍ਹੀ ਦੀਆਂ ਸ਼ਹੀਦੀਆਂ ਬਾਰੇ ਵਿਸਥਾਰ ਸਹਿਤ ਲਿਖਿਆ ਜਾਵੇ। ਕੇਵਲ ਟੂਕ ਮਾਤਰ ਹਵਾਲੇ ਹੀ ਦਿੱਤੇ ਹਨ। ਹਥਲੇ ਲੇਖ ਦਾ ਕਾਰਨ ਇਹ ਹੈ ਕਿ ਚਮਕੌਰ ਦੀ ਗੜ੍ਹੀ ਦੇ ਸ਼ਹੀਦਾਂ ਅਤੇ ਮਾਤਾ ਗੁਜਰ ਕੌਰ ਤੇ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਸਿੱਖ ਧਰਮ ਦੇ ਨਿਆਰੇਪਣ ਅਤੇ ਗੁਰੂ ਨਾਨਕ ਵਲੋਂ ਚਲਾਏ 'ਤੀਸਰੇ ਪੰਥ' ਭਾਵ ਸਿੱਖ ਕੌਮ ਦੀ ਅੱਡਰੀ ਨਿਆਰੀ, ਵਿਲੱਖਣ ਤੇ ਸੁਤੰਤਰ ਹੋਂਦ ਹਸਤੀ ਨੂੰ ਕਾਇਮ ਰੱਖਣ ਲਈ ਅਤੇ ਹਲੇਮੀ ਰਾਜ ਸਥਾਪਿਤ ਕਰਨ ਲਈ ਹੋਈਆਂ, ਇਨ੍ਹਾਂ ਸਹਾਦਤਾਂ ਸਦਕਾ ਹੀ ਬੰਦਾ ਸਿੰਘ ਬਹਾਦਰ ਨੇ ਖਾਲਸਾ ਰਾਜ ਸਥਾਪਿਤ ਕੀਤਾ ਜੋ ਕਿ ਸਿੱਖ ਇਨਕਲਾਬ ਸੀ।

ਪਰ ਅੱਜ ਗਿਣੀ ਮਿਥੀ ਸਾਜਿਸ਼ ਤਹਿਤ ਰਾਸ਼ਟਰੀ 'ਸ੍ਵੈਮ ਸੰਘ' ਤੇ ਇਸ ਦੀ ਭੈਣ 'ਰਾਸ਼ਟਰੀ ਸਿੱਖ ਸੰਗਤ' ਤੇ ਅਕਾਲੀ ਭਾਜਪਾ ਗੱਠਜੋੜ ਸਰਕਾਰ ਤੇ ਕਾਂਗਰਾਸ ਸਰਕਾਰ ਤੇ ਕੇਂਦਰ ਦੀ ਭਾਜਪਾ ਸਰਕਾਰ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਅਤੇ ਚੋਹਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੂੰ ਭਾਰਤ ਦੇ 'ਰਾਸ਼ਟਰੀ ਗੌਰਵ' ਦੇ ਖਾਤੇ ਵਿੱਚ ਪਾਉਣਾ ਚਾਹੁੰਦੀ ਹੈ। ਹੁਣ ਇਹ ਗੱਲ ਜਗ ਜਾਹਿਰ ਹੋ ਚੁਕੀ ਹੈ ਕਿ ਅਕਾਲੀ ਦਲ ਬਾਦਲ ਨੇ ਭਾਜਪਾ ਨਾਲ ਪਤੀ ਪਤਨੀ ਦਾ ਰਿਸਤਾ ਨਿਭਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਸਿੱਖ ਵਿਰੋਧੀ ਸੰਸਥਾ ਆਰ. ਐਸ. ਐਸ. ਦੇ ਅਧੀਨ ਕੀਤਾ ਹੋਇਆ ਹੈ। ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਪੈਂਦੀ। ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਗਤੀ ਵਿਧੀਆਂ ਤੋਂ ਸਾਫ ਨਜਰ ਆ ਰਿਹਾ ਹੈ ਕਿ ਸਿੱਖਾਂ ਦੀਆਂ ਇਨ੍ਹਾਂ ਧਾਰਮਿਕ ਸੰਸਥਾਵਾਂ ਨੂੰ ਵੀ ਰਾਸ਼ਟਰਵਾਦ ਦਾ ਭੂਤ ਚਿੰਬੜਦਾ ਜਾ ਰਿਹਾ ਹੈ। ਇਸ ਦਾ ਪ੍ਰਤੱਖ ਸਬੂਤ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ ਕਿਰਪਾਲ ਸਿੰਘ ਬੰਡੂਗਰ ਦੇ ੨੫ ਦਸੰਬਰ, ੨੦੧੬ ਨੂੰ 'ਅਜੀਤ ਅਖਬਾਰ' ਵਿੱਚ ਛਪੇ ਲੇਖ 'ਸਾਕਾ ਸਰਹਿੰਦ' ਨਿੱਕੀਆਂ ਜਿੰਦਾਂ ਦਾ ਵਡਾ ਸਾਕਾ, ਵਿੱਚ ਮਿਲਦਾ ਹੈ ਇਸ ਲੇਖ ਵਿੱਚ ਪ੍ਰੋ, ਕਿਰਪਾਲ ਸਿੰਘ ਬੰਡੂਗਰ ਲਿਖਦੇ ਹਨ ਕਿ 'ਬੱਚਿਆਂ ਨੂੰ ਕੰਧਾਂ ਵਿੱਚ ਚਿਣਿਆਂ ਗਿਆ, ਦੁਨੀਆਂ ਦੀ ਇਹ ਅਜੀਮ, ਨਿਵੇਕਲੀ, ਲਾਮਿਸਾਲ, ਦਿਲ ਕੰਬਾਊ ਅਤੇ ਇਤਿਹਾਸਕ ਸ਼ਹੀਦੀ ਨੇ ਭਾਰਤ ਦੇ ਇਤਿਹਾਸ ਦਾ ਵਹਿਣ ਹੀ ਮੋੜ ਦਿੱਤਾ ਅਤੇ ਦੁਨੀਆਂ ਨੂੰ ਅਸ਼ਚਰਜਤਾ ਵਿੱਚ ਪਾ ਦਿੱਤਾ, ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਂਟ ਕਰਕੇ, ਸਿੱਖ ਕੌਮ ਅਤੇ ਭਾਰਤ ਦਾ ਸੀਸ ਉੱਚਾ ਕਰ ਦਿੱਤਾ...... ਅੱਗੇ ਬੰਡੂਗਰ ਸਾਹਿਬ ਲਿਖਦੇ ਹਨ ਕਿ ' ਬ੍ਰਿਧ ਉਮਰੇ ਮਾਤਾ ਗੁਜਰੀ ਜੀ ਵੀ ਠੰਢੇ ਬੁਰਜ ਵਿੱਚ ਅੰਤਾਂ ਦੇ ਤਸੀਹੇ ਝੱਲਦੇ ਹੋਏ ਸ਼ਹੀਦੀ ਪਾ ਗਏ। ਭਾਰਤ ਅਤੇ ਸਿੱਖ ਕੌਮ ਦੇ ਇਤਿਹਾਸ ਵਿੱਚ ਸੱਚ, ਹੱਕ, ਧਰਮ, ਮਨੁਖੀ ਅਧਿਕਾਰ ਅਤੇ 'ਰਾਸ਼ਟਰੀ ਗੌਰਵ' ਲਈ ਕਿਸੇ ਇਸਤਰੀ ਦੀ ਇਹ ਪਹਿਲੀ ਸ਼ਹੀਦੀ ਸੀ। (ਹਵਾਲਾ ਜਨਵਰੀ ੨੦੧੭ ਦੇ ਖਾਲਸਾ ਫਤਹਿਨਾਮਾ ਵਿੱਚੋਂ ਧੰਨਵਾਦ ਸਹਿਤ ਲਿਆ ਗਿਆ ਹੈ)

ਜਾਪਦਾ ਹੈ ਕਿ ਪ੍ਰੋ. ਕਿਰਪਾਲ ਸਿੰਘ ਬੰਡੂਗਰ ਨੇ ਆਪਣੇ ਨਿਜੀ ਸੁਆਰਥਾਂ ਦੀ ਪੂਰਤੀ ਲਈ ਹਿੰਦੂ ਰਾਸ਼ਟਰਵਾਦ ਨੂੰ ਸਮਰਪਿਤ ਅਕਾਲੀ ਭਾਜਪਾ ਗੱਠਜੋੜ ਸਰਕਾਰ ਨੂੰ ਖੁਸ਼ ਕਰਨ ਲਈ ਮਾਤਾ ਗੁਜਰ ਕੌਰ ਤੇ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਨੂੰ 'ਭਾਰਤ ਦੇ ਰਾਸ਼ਟਰੀ ਗੌਰਵ ਦੇ ਖਾਤੇ ਵਿੱਚ ਪਾਉਣ ਦਾ ਵਡਾ ਗੁਨਾਹ ਕੀਤਾ ਹੈ ਕਿਉਂਕਿ ਜਦੋਂ ਦਸੰਬਰ ੧੭੦੪ ਈਸਵੀ ਨੂੰ ਛੋਟੇ ਸਾਹਿਬਜ਼ਾਦਿਆਂ ਨੂੰ ਕੰਧਾਂ ਵਿੱਚ ਖਿਲ੍ਹਾਰ ਕੇ ਸ਼ਹੀਦ ਕੀਤਾ ਗਿਆ ਅਤੇ ਮਾਤਾ ਗੁਜਰ ਕੌਰ 'ਠੰਢੇ ਬੁਰਜ ਵਿੱਚ ਅੰਤਾਂ ਦੇ ਤਸੀਹੇ ਝੱਲਦੇ ਹੋਏ ਸ਼ਹੀਦੀ ਪਾ ਗਏ' ਉਦੋਂ ਭਾਰਤ ਦਾ ਇੱਕ ਦੇਸ ਵਜੋਂ ਕੋਈ ਵਜ਼ੂਦ ਹੀ ਨਹੀਂ ਸੀ। ਇਸ ਦਾ ਹਵਾਲਾ 'ਪੰਜਾਬ: ਔਰੰਗਜੇਬ ਤੋਂ ਮਾਊਂਟਬੈਂਟਨ ਤੱਕ ਦਾ ਇਤਿਹਾਸ' ਦੀ ਪੁਸਤਕ ਦੇ ਪੰਨਾ ੯ ਪਹਿਲੇ ਅਧਿਆਇ ਦੇ ਔਰੰਗਜ਼ੇਬ ਦੀ ਮੌਤ ਤੋਂ ਪਹਿਲਾਂ ਦੇ ਪੰਜਾਬ ਦਾ ਇਤਿਹਾਸ ਇੰਜ ਵਰਨਣ ਕੀਤਾ ਗਿਆ ਹੈ "ਕਿ ਔਰੰਗਜ਼ੇਬ ਤੋਂ ਪਹਿਲਾਂ ਪੰਜਾਬ ਕਿਹੋ ਜਿਹਾ ਹੋਇਆ ਕਰਦਾ ਸੀ, ਇਹ ਪਛੋਕੜ ਜਾਨਣਾ ਲਾਹੇਬੰਦ ਹੋਵੇਗਾ। ਕਿ ਪੰਜਾਬ ਦੇ ਵਾਵਰੋਲੇ ਤਿੰਨ ਹਿਸਿਆਂ ਵਿੱਚ ਵੰਡਾਂਗੇ ਪਹਿਲਾ ਪੂਰਬ ਮੁਗਲ ਕਾਲ ਦਾ ਪੰਜਾਬ, ਦੂਜਾ ਮੁਗਲ ਰਾਜ ਦਾ ਪੰਜਾਬ ਤੇ ਤੀਜਾ ਸਿੱਖ ਗੁਰੂ ਸਾਹਿਬਾਨ ਦਾ ਪੰਜਾਬ' ਭਾਵ 'ਫਿਰ ਉਠੀ ਆਖਿਰ ਸਦਾਅ

ਤੌਹੀਦ ਕ਼ੀ ਪੰਜਾਬ ਸੇ, ਹਿੰਦ ਕੋ ਏਕ ਮਰਦਿ ਕਾਮਲ ਨੇ ਜਗਾਇਆ ਖੁਆਬ ਸੇ" (ਸਿੱਖ ਧਰਮ ਦੇ ਬਾਨੀ ਤੇ ਨਿਰਮਲ ਪੰਥ ਦੇ ਸੰਸਥਾਪਕ ਸਤਿਗੁਰੂ ਨਾਨਕ ਸਾਹਿਬ ਜੀ ਨੇ)

'ਇਹ ਤਾਂ ਆਮ ਹਿੰਦੋਸਤਾਨੀਆਂ ਨੂੰ ਅੰਗ੍ਰੇਜ਼ਾਂ ਦਾ ਕਈ ਗੱਲਾਂ ਕਰਕੇ ਸ਼ੁਕਰ ਗੁਜਾਰ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਪੰਜਾਬ ਤੋਂ ਬਿਨਾ ਸਾਰੇ ਹਿੰਦੋਸਤਾਨ ਨੂੰ ਡੰਡੇ ਨਾਲ ਇਕੱਠਾ ਕੀਤਾ ਸੀ। ਤਾਂ ਹੀ ਅੱਜ ਹਿੰਦੂ ਲੀਡਰ ਕਸ਼ਮੀਰ ਤੇ ਨਾਗਾਲੈਂਡ ਨੂੰ ਦੇਸ ਦਾ ਅਟੁੱਟ ਅੰਗ ਕਹਿਣ ਜੋਗੇ ਹੋਏ ਹਨ, ਨਹੀਂ ਤਾਂ ਅੰਗ੍ਰੇਜ਼ਾਂ ਦੇ ਆਉਣ ਤੋਂ ਪਹਿਲਾਂ ਅੱਜ ਵਾਲਾ ਭਾਰਤ ੬੦੦ ਤੋਂ ਵੀ ਵੱਧ ਰਿਆਸਤਾਂ ਵਿੱਚ ਵੰਡਿਆ ਹੋਇਆ ਸੀ, ਕੋਈ ਇੱਕ ਦੂਜੇ ਨੂੰ ਜਾਣਦਾ ਤੱਕ ਨਹੀਂ ਸੀ। ਮੁਗਲ ਰਾਜ ਤੋਂ ਪਹਿਲਾਂ ਵੀ ਹਿੰਦੂ ਧਰਮ ਨੇ ਦੇਸ਼ ਨੂੰ ਇੱਕ ਨਹੀਂ ਰਹਿਣ ਦਿੱਤਾ ਸਗੋਂ ਉਸਦੇ ਹਰ ਛੋਟੇ ਜਿਹੇ ਰਾਜ ਨੂੰ ਵੱਖਰਾ ਦੇਸ ਸਮਝਣ ਦਾ ਉਪਦੇਸ਼ ਦਿੱਤਾ। ਜਿਸ ਕਾਰਣ ਅਖੰਡ ਭਾਰਤ ਦੀ ਭਾਵਨਾ ਕਦੇ ਪੂਰੀ ਹੀ ਨਹੀਂ ਹੋ ਸਕੀ। ਹਿੰਦੂ ਧਾਰਮਿਕ ਗ੍ਰੰਥਾਂ ਵਿੱਚ 'ਪ੍ਰਦੇਸ ਦੀਆਂ ਪ੍ਰੀਭਾਸ਼ਾਵਾਂ ਅਨੇਕਾਂ ਥਾਵਾਂ ਤੇ ਮਿਲਦੀਆਂ ਹਨ। ਜਿਨ੍ਹਾਂ ਨੂੰ ਪੜ੍ਹਨ ਨਾਲ ਸਾਰੀ ਗੱਲ ਸਪੱਸ਼ਟ ਹੋ ਜਾਂਦੀ ਹੈ। 'ਧਰਮ ਸਿੰਧੂ' ਧਰਮ ਗ੍ਰੰਥ ਦੇ ਅਨੁਸਾਰ ਬ੍ਰਾਹਮਣ ਲਈ ਆਪਣੇ ਨਿਵਾਸ ਸਥਾਨ ਤੋਂ ੨੦ ਕੋਹ, ਖੱਤਰੀ ਲਈ ੨੪ ਕੋਹ, ਵੈਸ਼ ਲਈ ੩੦ ਕੋਹ ਅਤੇ ਸ਼ੂਦਰ ਲਈ ੬੦ ਕੋਹ ਦੂਰ ਦਾ ਇਲਾਕਾ ਵਿਦੇਸ਼ ਮੰਨਿਆ ਜਾਂਦਾ ਸੀ।

'ਭਾਰਤ ਦੀ ਏਕਤਾ ਤੇ ਅਖੰਡਤਾ' ਦਾ ਰਾਗ ਅਕਸਰ ਹੀ ਸੁਨਣ ਨੂੰ ਮਿਲਦਾ ਰਹਿੰਦਾ ਹੈ, ਕਿਹਾ ਜਾਂਦਾ ਹੈ ਕਿ ਕਸ਼ਮੀਰ ਤੋਂ ਕੰਨਿਆਂ ਕੁਮਾਰੀ ਤੱਕ ਭਾਰਤ ਇੱਕ ਹੈ ਤੇ ਇੱਕ ਹੀ ਰਹੇਗਾ, ਪਰ ਜੇਕਰ ਇਤਿਹਾਸ ਤੇ ਸਰਸਰੀ ਨਜਰ ਵੀ ਮਾਰੀ ਜਾਵੇ ਤਾਂ ਇਹ ਕਥਨ ਕੋਰਾ ਝੂਠ ਸਾਬਤ ਹੋ ਜਾਂਦਾ ਹੈ, ਨਿਰਾ-ਦੰਭ ਬ੍ਰਾਹਮਣਵਾਦੀ ਗ੍ਰੰਥਾਂ ਦੀ ਹਰੇਕ ਗੱਪ ਵਾਂਗ ਕੋਰਾ ਝੂਠ ਹੈ'। ਉਕਤ ਤੱਥਾਂ ਦੇ ਅਧਾਰ ਤੇ ਦਸੰਬਰ ੧੭੦੪ ਈ. ਨੂੰ ਜਦੋਂ ਸਾਕਾ ਚਮਕੌਰ ਤੇ ਸਾਕਾ ਸਰਹੰਦ ਦਿਲ ਕੰਬਾਊ ਸਾਕੇ ਵਰਤੇ ਉਦੋਂ ਦੁਨੀਆਂ ਦੇ ਨਕਸ਼ੇ ਤੇ ਭਾਰਤ ਨਾਂ ਦਾ ਕੋਈ ਦੇਸ਼ ਹੀ ਨਹੀਂ ਸੀ ਤਾਂ ਫਿਰ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੀ ਮਾਤਾ ਤੇ ਚਾਰ ਸਾਹਿਬਜ਼ਾਦੇ ਕਿਹੜੇ ਭਾਰਤ ਦੇਸ ਦੇ ਨਾਗਰਿਕ ਹੋ ਗਏ! ਇਸ ਦਾ ਅਸੀਂ ਜਿਕਰ ਇਸ ਕਰਕੇ ਕਰ ਰਹੇ ਹਾਂ ਕਿ ਸਿੱਖੀ ਦੀ ਦੁਸ਼ਮਣ ਤੇ ਕੱਟੜਵਾਦੀ ਹਿੰਦੂ ਜਥੇਬੰਦੀ ਆਰ. ਐਸ. ਐਸ. ਵਾਲੇ ਗੁਰਇਤਿਹਾਸ ਨੂੰ ਆਪਣੇ ਹੱਕ ਵਿੱਚ ਭੁਗਤਾਉਣ ਲਈ ਆਪਣੀਆਂ ਸ਼ਾਖਾਵਾਂ ਵਿੱਚ ਜਿਥੇ ਮਹਾਰਾਣਾ ਪ੍ਰਤਾਪ ਅਤੇ ਸ਼ਿਵਾਜੀ ਮਰਹੱਟਾ ਦੀ ਫੋਟੋ ਦੇ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਕਾਲਪਨਿਕ ਫੋਟੋ ਵੀ ਰੱਖਦੇ ਹਨ ਤੇ ਆਪਣੀਆਂ ਸ਼ਾਖਾਵਾਂ ਵਿੱਚ ਅਜਿਹੇ ਗੀਤ ਵੀ ਗਾਉਂਦੇ ਹਨ ਕਿ 'ਅਸੀਂ ਸਾਹਿਬਜ਼ਾਦਿਆਂ ਤੇ ਬੰਦਾ ਸਿੰਘ ਦੇ ਵਾਰਿਸ ਹਾਂ, ਦਸ਼ਮੇਸ਼ ਪਿਤਾ ਅਸੀਂ ਤੇਰੇ ਪੁੱਤ ਹਾਂ, ਤੇ ਤੇਰੇ ਦਰਸਾਏ ਰਾਹ ਤੇ ਚਲ ਕੇ ਦੁਸ਼ਟਾਂ ਦਾ ਨਾਸ ਕਰਾਂਗੇ ਤੇ ਭਾਰਤ ਲਈ ਮਰ ਮਿਟਾਂਗੇ'।

ਹੁਣ ਵਿਚਾਰਨਯੋਗ ਤੱਥ ਇਹ ਹੈ ਕਿ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਉਣ ਵਾਲਿਆਂ ਦੇ ਗੰਗੂ ਬ੍ਰਾਹਮਣ ਤੇ ਸੁੱਚਾ ਨੰਦ ਦੇ ਵਾਰਸ, ਸਾਹਿਬਜ਼ਾਦਿਆਂ ਦੇ ਵਾਰਸ ਕਿਵੇਂ ਹੋ ਸਕਦੇ ਹਨ? ਸਾਹਿਬਜ਼ਾਦਿਆਂ ਅਤੇ ਬੰਦਾ ਸਿੰਘ ਦਾ ਵਾਰਸ ਖਾਲਸਾ ਪੰਥ ਹੈ। ਜੋ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀ ਨਾਦੀ ਸੰਤਾਨ ਹੈ, ਇਸ ਤੱਥ ਦੀ ਪ੍ਰੋੜਤਾ ਸਿਰਦਾਰ ਕਪੂਰ ਸਿੰਘ ਨੇ 'ਸਾਚੀ ਸਾਖੀ' ਦੇ ਪੰਨਾ ੭੦ ਉੱਤੇ ਇਸ ਪ੍ਰਕਾਰ ਕੀਤੀ ਹੈ ਕਿ 'ਸੰਨ ੧੭੦੫ਈ. ਵਿੱਚ ਜਦੋਂ ਮਾਤਾ ਸੁੰਦਰੀ (ਸੁੰਦਰ ਕੌਰ) ਸਾਹਿਬ ਦਸਵੇਂ ਪਾਤਿਸ਼ਾਹ ਨੂੰ ਸਾਬੋ ਕੀ ਤਲਵੰਡੀ ਭਰੇ ਦੀਵਾਨ ਵਿੱਚ ਮਿਲੇ, ਤਦ ਚੋਹਾਂ ਸਾਹਿਬਜ਼ਾਦਿਆਂ ਬਾਰੇ ਪੁਛੇ ਜਾਣ ਉੱਤੇ ਮਾਤਾ ਸੁੰਦਰੀ ਨੂੰ ਗੁਰੂ ਸਾਹਿਬ ਨੇ ਇਹ ਜਗਤ - ਬਿਖਿਆਤ ਉਤਰ ਦਿੱਤਾ, ਤੇ ਦੀਵਾਨ ਵਿੱਚ ਇਕੱਤਰ ਹੋਏ ਸਿੰਘਾਂ ਵਲ ਹੱਥ ਦਾ ਇਸ਼ਾਰਾ ਕਰ ਕੇ ਕਿਹਾ "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ। ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ। " ਭਾਵ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਬਿੰਦੀ ਪੁੱਤਰ ਆਪਣੇ ਨਾਦੀ ਪੁੱਤਰ ਖਾਲਸੇ ਪੰਥ ਉੱਤੋਂ ਵਾਰ ਦਿੱਤੇ, ਇਥੇ ਜਿਕਰਯੋਗ ਹੈ ਕਿ ਸਿੱਖ ਕੌਮ ਦਾ ਕੌਮੀ ਸਰੂਪ ਖਾਲਸਾ ਪੰਥ ਹੈ ਅਤੇ ਖਾਲਸਾ ਪੰਥ ਦਾ ਮਾਲਕ ਆਪ ਅਕਾਲ ਪੁਰਖ ਹੈ। ਚਮਕੌਰ ਸਾਹਿਬ ਵਿਖੇ ਗੁਰਦੁਆਰਾ ਕਤਲਗੜ੍ਹ ਦੇ ਮੁਖ ਦੁਆਰ ਉੱਤੇ ਅੱਲਾ ਯਾਰ ਖਾਨ ਜੋਗੀ ਦਾ ਇਹ ਸ਼ਿਅਰ ਲਿਖਿਆ ਹੋਇਆ ਹੈ ਕਿ

ਬਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ।
ਕਟਾਏ ਬਾਪ ਨੇ ਬੱਚੇ ਯਹਾਂ ਖ਼ੁਦਾ ਕੇ ਲੀਏ।

ਭਾਵ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਵਲੋਂ ਸਥਾਪਿਤ ਮਨੁੱਖੀ ਏਕਤਾ ਤੇ ਰੱਬੀ ਏਕਤਾ ਨੂੰ ਸਮਰਪਿਤ ਸਿੱਖ ਧਰਮ ਉੱਤੋਂ ਆਪਣੇ ਸਾਹਿਬਜ਼ਾਦੇ ਵਾਰ ਦਿੱਤੇ।

ਖਾਲਸਾ ਪੰਥ ਦਾ ਭਾਰਤੀ ਕਰਨ, ਕਰਨ ਲਈ ਜਲੰਧਰ ਦੇ ਦੈਨਿਕ ਪੱਤਰ 'ਹਿੰਦ ਸਮਾਚਾਰ' ਮਿਤੀ ੧੫ ਜਨਵਰੀ, ਸੰਨ ੧੯੭੮ ਦੇ ਐਡੀਟੋਰੀਅਲ ਵਿੱਚ ਲਾਲਾ ਜਗਤ ਨਾਰਾਇਣ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਦੀ ਆੜ ਹੇਠ, ਗੁਰੂ ਸਾਹਿਬ ਦੇ ਮੁਖਾਰਬਿੰਦ ਚੋਂ ਇਹ ਸ਼ਬਦ ਇਸ ਤਰ੍ਹਾਂ ਲਿਖਵਾਏ ਸਨ ਕਿ 'ਇਸ ਭਾਰਤ ਵਰਸ਼ ਕੇ ਸ਼ੀਸ਼ ਪਰ ਵਾਰ ਦੀਏ ਸੁਤ ਚਾਰ, ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜਾਰ। ਸਿੱਖ ਵਿਰੋਧੀ ਲਾਲਾ ਜਗਤ ਨਾਰਾਇਣ ਨੇ ਸਾਜ਼ਿਸ਼ੀ ਬੁੱਧੀ ਦੁਆਰਾ ਖਾਲਸਾ ਪੰਥ ਦੀ ਥਾਂ ਭਾਰਤ ਵਰਸ਼ ਸ਼ਬਦ ਦੀ ਵਰਤੋਂ ਕੀਤੀ, ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ਦੀ ਥਾਂ, ਇਸ ਭਾਰਤ ਵਰਸ਼ ਕੇ ਸ਼ੀਸ਼ ਪਰ ਵਾਰ ਦੀਏ ਸੁੱਤ ਚਾਰ। ਲਿਖ ਕੇ ਖਾਲਸਾ ਪੰਥ ਦੀ ਵੱਖਰੀ ਹੋਂਦ ਨੂੰ ਮਿਟਾਉਣ ਲਈ, ਸਿੱਖ ਵਿਰੋਧੀ ਸੋਚ ਦਾ ਪ੍ਰਗਟਾਵਾ ਕੀਤਾ ਸੀ।

ਇਸੇ ਤਰ੍ਹਾਂ ਖਾਲਸਾ ਪੰਥ ਬਾਰੇ ਇੱਕ ਤੱਥ ਵਿਹੂਣੀ ਅਤੇ ਗੁੰਮਰਾਹਕੁੰਨ ਟਿੱਪਣੀ ਐਲ. ਕੇ. ਅਡਵਾਨੀ ਨੇ ਆਪਣੀ ਪੁਸਤਕ 'ਮਾਈ ਕੰਨਟਰੀ ਮਾਈ ਲਾਈਫ' ਦੇ ਪੰਨਾ ੪੭੪ ਉੱਤੇ ਇਸ ਪ੍ਰਕਾਰ ਕੀਤੀ ਹੈ। **"The Khalsa Panth was created three hundred years ago by Guru Gobind Singh the last of the ten Gurus to defend the Hindus and protect Hinduism from the bigoted Muslim rulers of the time.** ਅਰਥਾਤ: ਸਿੱਖ ਗੁਰੂਆਂ ਵਿੱਚੋਂ ਅਖੀਰਲੇ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਅਤੇ ਹਿੰਦੂ ਧਰਮ ਨੂੰ ਕੱਟੜ ਮੁਸਲਮਾਨ ਹਾਕਮਾਂ ਤੋਂ ਬਚਾਉਣ ਲਈ ਤਿੰਨ ਸੌ ਸਾਲ ਪਹਿਲਾਂ ਖਾਲਸਾ ਪੰਥ ਪੈਦਾ ਕੀਤਾ ਸੀ" ਐਲ. ਕੇ. ਅਡਵਾਨੀ ਜੋ ਕਿ ਆਰ. ਐਸ.ਐਸ. ਦਾ ਕੱਟੜ ਸਮਰਥਕ ਮੈਂਬਰ ਹੈ ਦੀ ਟਿੱਪਣੀ ਅਨੁਸਾਰ, ਖਾਲਸਾ ਪੰਥ (ਸਿੱਖ ਕੌਮ) ਦੀ ਅੱਡਰੀ ਤੇ ਸੁਤੰਤਰ ਹੋਂਦ ਹਸਤੀ ਨੂੰ ਮੰਨਣ ਤੋਂ ਇਨਕਾਰੀ ਹੈ। ਪਰ ਇਥੇ ਦੱਸਣਯੋਗ ਹੈਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਪੈਦਾ ਨਹੀਂ ਸੀ ਕੀਤਾ ਸਗੋਂ ਪ੍ਰਮਾਤਮਾ ਦੀ ਰਜਾ ਅਨੁਸਾਰ ਪ੍ਰਗਟ ਕੀਤਾ ਸੀ, ਅਰਥਾਤ:

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।*
*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈ ਸਾਰਾ।*
*ਜਬ ਇਹ ਗਹੇ ਬਿਪਰਨ ਕੀ ਰੀਤ।*
*ਮੈ ਨਾ ਕਰੋਂ ਇਨ ਕੀ ਪ੍ਰਤੀਤ।*

ਇਥੇ ਇਹ ਵੀ ਵਰਨਣਯੋਗ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਪਾਤਿਸ਼ਾਹ ਦੇ ਚਲਾਏ ਤੀਸਰੇ ਪੰਥ (ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ) ਨਾਲੋਂ ਕੋਈ ਵੱਖਰਾ ਪੰਥ ਨਹੀਂ ਸੀ ਚਲਾਇਆ। ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਭਾਈ ਪ੍ਰਹਲਾਦ ਸਿੰਘ ਨੇ ਆਪਣੇ ਰਹਿਤਨਾਮੇ ਵਿੱਚ ਗਵਾਹੀ ਭਰੀ ਹੈ ਕਿ ਪੰਥ ਗੁਰੂ ਨਾਨਕ ਨੇ ਹੀ ਚਲਾਇਆ, ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੀ ਸਾਜਨਾ ਭਾਵ ਪੰਥ ਦਾ ਅੰਤਮ ਸਰੂਪ ਬੰਨ੍ਹ ਕੇ ਉਸ ਨੂੰ ਗੁਰਿਆਈ ਸੌਂਪੀ। 'ਪੰਥ ਚਲਿਓ ਹੈ ਜਗਤ ਮੈ ਗੁਰੂ ਨਾਨਕ ਪ੍ਰਸਾਦਿ।

ਗੁਰੂ ਕਾਲ ਸਮੇਂ ਮਨੂ ਸਿਮਰਤੀ ਦੇ ਵਿਧਾਨ ਅਨੁਸਾਰ ਕੋਈ, ਧਰਮ- ਅਧਿਕਾਰ ਤੋਂ ਵੰਚਿਤ ਸੀ ਤੇ ਕੋਈ ਰਾਜ ਅਧਿਕਾਰ ਤੋਂ ਵੰਚਿਤ ਸੀ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਇੱਕੋ ਬਾਟੇ ਵਿੱਚੋਂ ਅੰਮ੍ਰਿਤ ਛਕਾ ਕੇ ਸਾਰਿਆ ਨੂੰ ਧਰਮ ਅਧਿਕਾਰੀ ਤੇ ਰਾਜ ਅਧਿਕਾਰੀ ਬਣਾਇਆ। ਭਾਈ ਰਤਨ ਸਿੰਘ ਭੰਗੂ ਨੇ ਸਾਰੀਆਂ ਉਹ ਜਾਤਾਂ ਗਿਣੀਆਂ ਹਨ ਜਿਹੜੀਆਂ ਅੰਮ੍ਰਿਤ ਛਕ ਕੇ ਧਰਮ ਅਧਿਕਾਰੀ ਤੇ ਰਾਜ ਅਧਿਕਾਰੀ ਹੋਈਆਂ।

*ਗੁਜਰ, ਲੋਹਾਰ, ਆਹੀਰ, ਕਮਜਾਤ।*
*ਕਬੋ ਸੂਦਰਨ ਕੋ ਪੁਛੇ ਨਾ ਬਾਤ।*
*ਝੀਵਰ, ਨਾਈ, ਔ ਰੋੜੇ ਘੁਮਿਆਰ।*
*ਸੈਣੀ, ਸੁਨਿਆਰੇ, ਚੂੜ, ਚੁਮਾਰ।*
*ਭਟ, ਔ ਜੁਤੇ, ਮੰਗਵਾਰ।*
*ਬਹੁਰੁਪੀਏ, ਲੁਬਾਣੇ ਔ ਘੁਮਿਆਰ।*

ਖਾਲਸੇ ਦੀ ਸਿਰਜਨਾ ਉਪਰੰਤ ਦਸਵੇ ਗੁਰੂ, ਗੋਬਿੰਦ ਸਿੰਘ ਨੇ ਖਾਲਸੇ ਬਣਨ ਲਈ ਇੱਕ ਸਿਧਾਂਤ ਦਿੱਤਾ, ਜਿਸ ਨੂੰ ਇਤਿਹਾਸ ਵਿੱਚ 'ਨਾਸ਼ ਸਿਧਾਂਤ' (Nash Doctrine) ਨਾਲ ਜਾਣਿਆਂ ਜਾਂਦਾ ਹੈ। ਹਰ ਵਿਅੱਕਤੀ ਨੂੰ ਖਾਲਸਾ

ਬਣਨ ਤੋਂ ਪਹਿਲਾਂ ਚਾਰ ਗੱਲਾਂ ਦਾ ਤਿਆਗ ਜਰੂਰੀ ਹੈ ਜਿਵੇਂ ਕਿ ੧. ਧਰਮ ਨਾਸ਼ ੨. ਕੁਲ ਨਾਸ ੩. ਕਿਰਤ ਨਾਸ਼ ਅਤੇ ੪. ਕਰਮ ਨਾਸ਼। ਗੁਰੂ ਗੋਬਿੰਦ ਜੀ ਨੇ ਨਾਸ਼ ਸਿਧਾਂਤ ਅਨੁਸਾਰ ਸਾਰੀਆਂ ਜਾਤਾਂ ਨੂੰ ਇੱਕੋ ਬਾਟੇ ਵਿੱਚ ਅੰਮ੍ਰਿਤ ਛਕਾ ਕੇ ਬਚਨ ਕੀਤਾ 'ਇਨ ਗਰੀਬ ਸਿੰਘਨ ਕੋ ਦੇਊ ਪਾਤਿਸ਼ਾਹੀ। ਏਹ ਯਾਦ ਰਖੇ ਹਮਰੀ ਗੁਰਿਆਈ'। (ਭਾਈ ਰਤਨ ਸਿੰਘ ਭੰਗੂ, ਸ੍ਰੀ ਗੁਰੂ ਪੰਥ ਪ੍ਰਕਾਸ਼ ਪੰਨਾ ੩੨) ਭਾਵ ਗੁਰੂ ਗੋਬਿੰਦ ਸਿੰਘ ਜੀ ਨੇ ਗਰੀਬ ਸਿੱਖਾਂ ਨੂੰ ਰਾਜ ਭਾਗ ਦੇਣ ਲਈ ਖਾਲਸਾ ਪ੍ਰਗਟ ਕੀਤਾ ਸੀ ਨਾ ਕਿ ਹਿੰਦੂਆਂ ਅਤੇ ਹਿੰਦੂ ਧਰਮ ਨੂੰ ਬਚਾਉਣ ਲਈ। ਇਥੇ ਇਹ ਵੀ ਦੱਸਣਯੋਗ ਹੈ ਕਿ ਗੁਰੂ ਨਾਨਕ ਹੀ ਗੁਰੂ ਗੋਬਿੰਦ ਸਿੰਘ ਜੀ ਹਨ ਭਾਈ ਨੰਦ ਲਾਲ ਦੇ ਰਹਿਤਨਾਮੇ ਵਿੱਚ ਗੁਰੂ ਸਾਹਿਬ ਦੇ ਇਹ ਮੁਖ ਵਾਕ ਦਰਜ ਹਨ। ਹਮੂ ਗੁਰੂ ਗੋਬਿੰਦ ਸਿੰਘ, ਹਮੂ ਨਾਨਕ ਅਸਤ। ਭਾਵ ਓਹੀ ਗੁਰੂ ਗੋਬਿੰਦ ਸਿੰਘ ਹੈ, ਤੇ ਓਹੀ ਨਾਨਕ ਗੁਰੂ ਹੈ ਅਤੇ 'ਰਾਜ ਕਰੇਗਾ ਖਾਲਸਾ'। ਭਾਵ ਰਾਜ ਕਰੇਗਾ ਖਾਲਸਾ ਗੁਰੂ ਗੋਬਿੰਦ ਸਿੰਘ ਜੀ ਦਾ ਮੁਖਵਾਕ ਹੈ। ਦੂਸਰਾ ਨੁਕਤਾ ਜੋ ਐਲ. ਕੇ. ਅਡਵਾਨੀ ਕਹਿੰਦਾ ਹੈ ਕਿ ਹਿੰਦੂਆਂ ਨੂੰ ਕੱਟੜ ਮੁਸਲਮਾਨ ਹਾਕਮਾਂ ਕੋਲੋਂ ਬਚਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਪੈਦਾ ਕੀਤਾ ਸੀ ਇਹ ਵੀ ਇਤਿਹਾਸਕ ਸਚਾਈ ਦੇ ਬਿਲਕੁਲ ਉਲਟ ਹੈ ਕਿਉਂਕਿ ਬਾਈ ਧਾਰ ਦੇ ਹਿੰਦੂ ਰਾਜਿਆਂ ਨੇ ਤਾਂ ਗੁਰੂ ਗੋਬਿੰਦ ਨੂੰ ਆਪਣੀ ਰਿਆਸਤ ਵਿੱਚੋਂ ਬਾਹਰ ਕੱਢਣ ਲਈ ਕਈ ਕਹਿਰੀ ਹਮਲੇ ਕੀਤੇ।

ਗੁਰੂ ਗੋਬਿੰਦ ਸਿੰਘ ਜੀ ਨੂੰ ਹਿੰਦੂ ਬਾਈਧਾਰ ਦੇ ਰਾਜਿਆਂ ਦੇ ਹਮਲੇ ਰੋਕਣ ਲਈ ਅਨੰਦਪੁਰ ਸਾਹਿਬ ਵਿਖੇ ਪੰਜ ਕਿਲੇ ਉਸਾਰਨੇ ਪਏ ਸਨ। ੧.ਕਿਲ੍ਹਾ ਲੋਹ ਗੜ੍ਹ ਸਾਹਿਬ ੨.ਕਿਲ੍ਹਾ ਹੋਲ ਗੜ੍ਹ ਸਾਹਿਬ ੩.ਕਿਲ੍ਹਾ ਕੇਸ ਗੜ੍ਹ ਸਾਹਿਬ ੪.ਕਿਲ੍ਹਾ ਤਾਰਾ ਗੜ੍ਹ ਸਾਹਿਬ ੫.ਮੁਖ ਕਿਲ੍ਹਾ ਅਨੰਦ ਗੜ੍ਹ ਸਾਹਿਬ। ਪਹਾੜੀ ਹਿੰਦੂ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਤੇ ਲਗਪਗ ੧੪ ਹਮਲੇ ਕੀਤੇ ਜਿਸ ਵਿੱਚ ਹਿੰਦੂ ਰਾਜਿਆਂ ਨੂੰ ਹਰ ਵਾਰੀ ਹਾਰ ਦਾ ਮੂੰਹ ਦੇਖਣਾ ਪਿਆ ਤੇ ਛੇਕੜ ਅਨੰਦ ਗੜ੍ਹ ਦੇ ਕਿਲੇ ਤੇ ਕਬਜਾ ਕਰਨ ਲਈ ਹੀ ਬਾਈ ਧਾਰ ਦੇ ਹਿੰਦੂ ਰਾਜਿਆਂ ਨੇ ਔਰੰਗਜ਼ੇਬ ਕੋਲੋਂ ਫੌਜੀ ਮੱਦਦ ਮੰਗੀ ਸੀ, ਦੋਹਾਂ ਧਿਰਾਂ ਦੀਆਂ ਮਿਲਵੀਆਂ ਫੌਜਾਂ ਵੀ ਜਦ ਅੱਠ ਮਹੀਨੇ ਗੁਰੂ ਗੋਬਿੰਦ ਸਿੰਘ ਕੋਲੋਂ ਅਨੰਦ ਗੜ੍ਹ ਦਾ ਕਿਲ੍ਹਾ ਖਾਲੀ ਨਾ ਕਰਵਾ ਸਕੀਆਂ ਤਾਂ ਉਨ੍ਹਾਂ ਨੇ ਕੁਟਲ ਨੀਤੀ ਅਨੁਸਾਰ ਔਰੰਗਜ਼ੇਬ ਨੇ ਕੁਰਾਨ ਸ਼ਰੀਫ ਦੀ ਕਸਮ ਅਤੇ ਹਿੰਦੂ ਰਾਜਿਆਂ ਨੇ ਆਟੇ ਦੀ ਗਊ ਬਣਾ ਕੇ ਸੌਂਹ ਖਾਧੀ ਗੁਰੂ ਸਾਹਿਬ ਨੇ ਉਨ੍ਹਾਂ ਦੀਆਂ ਧਰਮ ਦੀਆਂ ਖਾਧੀਆਂ ਸੌਂਹਆਂ ਤੇ ਇਤਬਾਰ ਕਰਕੇ ਕਿਲ੍ਹਾ ਖਾਲੀ ਕਰ ਦਿੱਤਾ। ਪਰ ਦੋਹਾਂ ਧਿਰਾਂ ਨੇ ਆਪਣੀਆਂ ਧਰਮ ਦੀਆਂ ਕਸਮਾਂ ਤੋੜ ਕੇ ਗੁਰੂ ਸਾਹਿਬ ਤੇ ਹਮਲਾ ਕਰ ਦਿੱਤਾ। ਦਸੰਬਰ ਮਹੀਨੇ ਦੇ ਸ਼ਹਾਦਤਾਂ ਦੇ ਸਫਰ ਵਿੱਚ, ਸਰਸਾ ਦਾ ਯੁਧ ਪਰਿਵਾਰ ਵਿਛੋੜਾ, ਚਮਕੌਰ ਦਾ ਸਾਕਾ ਅਤੇ ਸਾਕਾ ਸਰਹੰਦ ਵਾਰੇ ਵਰਨਣ ਕੀਤਾ ਜਾ ਚੁੱਕਾ ਹੈ। ਅੰਤ ਵਿੱਚ ਅੱਲਾ ਯਾਰ ਖਾਨ ਯੋਗੀ ਦੇ ਸ਼ਬਦਾਂ ਵਿੱਚ ਛੋਟੇ ਸਾਹਿਬਜ਼ਾਦਿਆਂ ਨੂੰ ਦਿੱਤੀ ਸ਼ਰਧਾਂਜਲੀ ਨਾਲ ਸਮਾਪਤੀ ਕਰਦੇ ਹਾਂ।

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।*
*ਸਿੱਖੀ ਕੀ ਨੀਂਵ ਹੈ, ਸਰਪਰ ਉਠਾ ਚਲੇ।*
*ਗੁਰਿਆਈ ਕਾ ਕਿੱਸਾ, ਜਹਾਂ ਮੇਂ ਬਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ, ਪੌਦਾ ਲਗਾ ਚਲੇ।*
*ਗਦੀ ਭੀ-ਤਾਜੋ-ਤਖਤ ਅਬ ਕੌਮ ਪਾਏਗੀ।*
*ਦੁਨੀਆਂ ਮੇਂ ਜਾਲਮੋਂ ਕਾ ਨਿਸ਼ਾਂ ਤੱਕ ਮਿਟਾਏਗੀ।*

(ਭਾਵ ਇੱਕ ਦਿਨ ਇਥੇ ਸਿੱਖ ਕੌਮ ਦਾ ਰਾਜ ਹੋਵੇਗਾ)

ਹਥਲਾ ਲੇਖ ਲਿਖਣ ਤੋਂ ਭਾਵ ਹੈ ਕਿ ੧੭੦੪ ਈ. ਦੇ ਦਸੰਬਰ ਦੇ ਮਹੀਨੇ ਸ਼ਹੀਦੀ ਸਾਕਾ ਚਮਕੌਰ ਤੇ ਸਹੀਦੀ ਸਾਕਾ ਸਰਹੰਦ ਵਿੱਚ ਜਿੰਨੀਆਂ ਵੀ ਸ਼ਹਾਦਤਾ ਹੋਈਆਂ ਉਹ ਮਨੁਖਤਾ ਦੀ ਰਾਖੀ ਅਤੇ ਖਾਲਸਾ ਪੰਥ ਦੀ ਸੁਤੰਤਰ ਹੋਂਦ ਹਸਤੀ ਅਤੇ ਹਲੇਮੀ ਰਾਜ ਸਥਾਪਿਤ ਕਰਨ ਲਈ ਹੋਈਆਂ ਸਨ ਨਾ ਕਿ ਭਾਰਤ ਬਰਸ਼ ਲਈ, ਕਿਉਂਕਿ ੧੭੦੪ ਈ. ਵਿੱਚ ਭਾਰਤ ਦਾ ਇੱਕ ਦੇਸ਼ ਵਜੋਂ ਕੋਈ ਵਜੂਦ ਹੀ ਨਹੀਂ ਸੀ। ਇਸ ਕਰਕੇ ਚੌਹਾਂ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਦੀ ਸ਼ਹਾਦਤ ਨੂੰ ਰਾਸ਼ਟਰਵਾਦ ਦੇ ਖਾਤੇ ਵਿੱਚ ਪਾਉਣਾ, ਸਿੱਖ ਕੌਮ ਦੀ ਅੱਡਰੀ ਹੋਂਦ ਹਸਤੀ ਨੂੰ ਮਲੀਆ ਮੇਟ ਕਰਨ ਲਈ ਆਰ. ਐਸ. ਐਸ. ਦੀ ਗੰਭੀਰ ਸਾਜਿਸ਼ ਹੈ, ਇਸ ਕਰਕੇ ਖਾਲਸਾ ਪੰਥ ਨੂੰ ਸੁਚੇਤ ਹੋਣ ਦੀ ਲੋੜ ਹੈ।

**ਭੁਲਾਂ ਚੁੱਕਾਂ ਦੀ ਖਿਮਾਂ।**

*ਸਾਕਾ ਸਰਹੰਦ 'ਤੇ ਵਿਸ਼ੇਸ਼*

# ਸਭ ਤੋਂ ਮਹਿੰਗੀ ਜ਼ਮੀਨ ਦਾ ਖਰੀਦਦਾਰ-ਦੀਵਾਨ ਟੋਡਰ ਮੱਲ

*ਰਮੇਸ਼ ਬੱਗਾ ਚੋਹਲਾ*
9463132719

ਮਨੁੱਖੀ ਬਰਾਬਰੀ,ਆਪਸੀ ਭਾਈਚਾਰੇ ਅਤੇ ਸਰਬਤ ਦਾ ਭਲਾ ਮੰਗਣ ਵਾਲੇ ਸਿੱਖ ਧਰਮ ਦੀ ਵਿਸ਼ਵ ਵਿਚ ਨਿਵੇਕਲੀ ਅਤੇ ਨਿਰਾਲੀ ਪਹਿਚਾਣ ਹੈ। ਇਸ ਪਹਿਚਾਣ ਨੂੰ ਕਾਇਮ ਕਰਨ ਲਈ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਵੱਡਮੁੱਲਾ (ਉਦਾਸੀਆਂ ਦੇ ਰੂਪ ਵਿਚ) ਯੋਗਦਾਨ ਪਾਇਆ ਹੈ,ਉਥੇ ਬਾਕੀ ਦੇ ਗੁਰੂ ਸਾਹਿਬਾਨ ਅਤੇ ਉਨ੍ਹਾਂ ਪਿਆਰੇ ਸਿੱਖਾਂ ਨੇ ਵੀ ਯਥਾਯੋਗ ਯਤਨ ਕੀਤੇ ਹਨ। ਇਨ੍ਹਾਂ ਯਤਨਾਂ ਦੇ ਬਦਲੇ ਉਨ੍ਹਾਂ ਨੂੰ ਕਈ ਵਾਰ ਅਕਹਿ ਤੇ ਅਸਹਿ ਕਸ਼ਟ ਵੀ ਸਹਿਣੇ ਪਏ ਹਨ ਪਰ ਉਨ੍ਹਾਂ ਨੇ ਕਦੇ ਵੀ ਆਪਣੇ ਸਿਦਕ ਨੂੰ ਤਰਲ ਨਹੀਂ ਹੋਣ ਦਿੱਤਾ। ਗੁਰੂ ਨਾਨਕ ਦੇ ਘਰ 'ਤੇ ਜਦੋਂ ਵੀ ਕਦੇ ਸੰਕਟ ਦਾ ਸਮਾਂ ਆਇਆ ਹੈ ਤਾਂ ਸਿੱਖਾਂ ਦੇ ਨਾਲ-ਨਾਲ ਕੁੱਝ ਗ਼ੈਰ-ਸਿੱਖਾਂ ਨੇ ਵੀ ਤਨ,ਮਨ ਅਤੇ ਧਨ ਨਾਲ ਆਪਣਾ ਵਿਲੱਖਣ ਤੇ ਵਿਸ਼ੇਸ਼ ਯੋਗਦਾਨ ਪਾਇਆ ਹੈ। ਇਸ ਤਰ੍ਹਾਂ ਦਾ ਯੋਗਦਾਨ ਪਾਉਣ ਵਾਲਿਆਂ ਵਿਚ ਹੀ ਸ਼ਾਮਿਲ ਹੈ ਗੁਰੂ ਪਰਿਵਾਰ (ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ) ਪ੍ਰਤੀ ਅਤਿ ਪਿਆਰ ਤੇ ਸਤਿਕਾਰ ਦੀ ਭਾਵਨਾ ਰੱਖਣ ਵਾਲੇ ਦੀਵਾਨ ਟੋਡਰ ਮੱਲ ਜੀ ਦਾ ਨਾਮ।

ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ,ਬਾਬਾ ਫ਼ਤਿਹ ਸਿੰਘ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਤੋਂ ਬਾਅਦ ਉਨ੍ਹਾਂ ਦੀਆਂ ਮ੍ਰਿਤਕ ਦੇਹਾਂ ਨੂੰ ਬੇਅਦਬੀ ਤੋਂ ਬਚਾਉਣ ਲਈ ਆਪਣੇ ਕੋਲੋਂ ਵੱਡਾ ਧਨ ਖਰਚ ਕੇ ਪੂਰੇ ਸਨਮਾਨ ਸਹਿਤ ਅੰਤਿਮ ਸੰਸਕਾਰ ਕਰਨ ਵਾਲੇ ਸੇਠ ਟੋਡਰ ਮੱਲ ਦਾ ਸਿੱਖ ਸਮਾਜ ਰਹਿੰਦੀ ਦੁਨੀਆਂ ਤੱਕ ਰਿਣੀ ਰਹੇਗਾ।

ਸਰਹਿੰਦ ਵਿਚ ਰਹਿਣ ਵਾਲੇ ਦੀਵਾਨ ਟੋਡਰ ਮੱਲ ਜੀ ਇੱਕ ਧਨਾਢ ਵਪਾਰੀ ਹੋਣ ਦੇ ਨਾਲ-ਨਾਲ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸੱਚੇ ਸ਼ਰਧਾਲੂ ਵੀ ਸਨ। ਜਿਸ ਹਵੇਲੀ ਵਿਚ ਦੀਵਾਨ ਸਾਹਿਬ ਅਤੇ ਉਨ੍ਹਾਂ ਦਾ ਪਰਿਵਾਰ ਨਿਵਾਸ ਕਰਦਾ ਸੀ ਉਸ ਨੂੰ 'ਜਹਾਜ ਮਹੱਲ' ਕਿਹਾ ਜਾਂਦਾ ਸੀ।

ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਅਤੇ ਉਸ ਦੇ ਅਹਿਲਕਾਰਾਂ ਨੇ 13 ਪੋਹ ਨੂੰ ਗੁਰੂ ਕੇ ਲਾਲਾਂ 'ਤੇ ਕਹਿਰ (ਨੀਹਾਂ ਵਿਚ ਚਿਣਕੇ) ਵਰਤਾ ਕੇ ਇੱਕ ਸ਼ਾਹੀ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਹਕੂਮਤ ਦੇ ਬਾਗੀਆਂ ਦਾ ਸਰਕਾਰੀ ਜਮੀਨ ਉਪਰ ਅੰਤਿਮ ਸਸਕਾਰ ਨਹੀਂ ਕੀਤਾ ਜਾ ਸਕਦਾ। ਫ਼ੁਰਮਾਨ ਵਿਚ ਇਹ ਵੀ ਸ਼ਰਤ ਸੀ ਕਿ ਜੇ ਕੋਈ ਇਨ੍ਹਾਂ ਤਿੰਨਾਂ ਦਾ ਸਸਕਾਰ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਸਰਹਿੰਦ ਦੇ ਚੌਧਰੀ ਅੱਟੇ ਕੋਲੋਂ ਸਸਕਾਰ ਜੋਗੀ ਜਮੀਨ ਮੁੱਲ ਖਰੀਦਣੀ ਪਵੇਗੀ। ਸਸਕਾਰ ਲਈ ਲੋੜੀਂਦੀ ਜਮੀਨ ਵਾਸਤੇ ਓਨੀ ਥਾਂ ਉਪਰ ਸੋਨੇ ਦੇ ਸਿੱਕੇ (ਅਸ਼ਰਫ਼ੀਆਂ) ਖੜ੍ਹੇ ਕਰਨੇ ਪੈਣੇ ਸਨ ਜੋ ਕਿਸੇ ਮਾੜੇ-ਧੀਰੇ ਬੰਦੇ ਦੀ ਪਹੁੰਚ ਦੀ ਗੱਲ ਨਹੀਂ ਸੀ। ਦੁਨੀਆਂ ਦੀ ਇਸ ਮਹਿੰਗੀ ਜਮੀਨ ਦੀ ਖ਼ੀਦ ਕਰਨ ਲਈ ਵੱਡੇ ਹੌਂਸਲੇ ਅਤੇ ਧਨ ਦੀ ਲੋੜ ਸੀ। ਤੇ ਵਕਤ/ਵਖ਼ਤ ਦੀ ਇਸ ਵੱਡੀ ਅਤੇ ਇਤਿਹਾਸਕ ਲੋੜ ਨੂੰ ਪੂਰਾ ਕਰਨ ਅੱਗੇ ਆਏ ਦੀਵਾਨ ਟੋਡਰ ਮੱਲ ਜੀ ਜਿੰਨ੍ਹਾਂ ਨੇ ਉਸ ਸਮੇਂ ਲਗਭਗ 78000 ਸੋਨੇ ਦੀਆਂ ਮੋਹਰਾਂ ਨੂੰ ਖੜ੍ਹਿਆਂ ਕਰਕੇ ਗੁਰੂ ਘਰ ਦੇ ਪ੍ਰਤੀ ਆਪਣੇ ਫ਼ਰਜ਼ ਨੂੰ ਨਿਭਾਇਆ ਅਤੇ ਸਿੱਖ ਇਤਿਹਾਸ ਦੇ ਅਮਰ ਪਾਤਰ ਬਣ ਗਏ।

ਦੀਵਾਨ ਸਾਹਿਬ ਦੀ ਇਸ ਵੱਡਮੁੱਲੀ ਅਤੇ ਨੇਕ ਸੇਵਾ ਦਾ ਧੰਨਵਾਦ ਕਰਦਿਆਂ ਸਿੱਖ ਸੰਗਤ ਵੱਲੋਂ ਉਨ੍ਹਾਂ ਦੇ ਨਾਮ ਉਪਰ ਜਿਥੇ 'ਦੀਵਾਨ ਟੋਡਰ ਮੱਲ ਮਾਰਗ' ਅਤੇ 'ਦੀਵਾਨ ਟੋਡਰ ਮੱਲ ਯਾਦਗਾਰੀ ਗੇਟ' ਬਣਾਏ ਗਏ ਹਨ ਉਥੇ ਨਾਲ ਹੀ ਇੱਕ ਵਿਸ਼ਾਲ 'ਦੀਵਾਨ ਟੋਡਰ ਮੱਲ ਹਾਲ' ਵੀ ਉਸਾਰਿਆ ਗਿਆ ਹੈ।

—0—

*ਮਿੰਨੀ ਕਹਾਣੀ*

# ਵਧਾਈਆਂ

*ਰਾਮ ਪ੍ਰਕਾਸ਼ ਟੋਨੀ*
*98763—51093*

ਰਕੇਸ਼ ਨੇ ਦੁਬਈ ਤੋਂ ਆ ਕੇ ਨਵੀਂ ਐਕਟਿਵਾ ਲਈ । ਰਕੇਸ਼ ਦੀ ਪਤਨੀ ਰਾਜੂ ਨੇ ਅਪਣੇ ਪਤੀ ਨੂੰ ਕਿਹਾ , " ਜੀ ਆਪਾਂ ਕੱਲ੍ਹ ਨੂੰ ਨਾਲੇ ਤਾ ਬਾਬਿਆਂ ਦੇ ਮੱਥਾ ਟੇਕ ਆਉਦੇ ਹਾਂ ਤੇ ਨਾਲੇ ਵੱਡੀ ਭੈਣ ਇੰਦੂ ਨੂੰ ਵੀ ਮਿਲ ਆਉਦੇ ਆ ਦੋਵੇਂ ਕੰਮ ਹੋ ਜਾਣਗੇ। ਐਤਵਾਰ ਵਾਲੇ ਦਿਨ ਦੋਵੇਂ ਮੀਆ, ਬੀਵੀ ਘਰਦਾ ਸਾਰਾ ਕੰਮ ਨਿਬੇੜ ਕੇ ਘਰੋਂ ਚੱਲ ਪਏ, ਜਿਉਂ ਹੀਂ ਫਗਵਾੜਾ ਲੰਘੇ ਤਾ ਚੌਂਕ ਵਿਚ ਦੋਂ ਸਿਪਾਹੀ ਇਕ ਥਾਣੇਦਾਰ ਨਾਕਾ ਲਾਈ ਖੜ੍ਹੇ ਸਨ। ਸਿਪਾਹੀ ਨੇ ਰੋਕਣ ਦਾ ਇਸਾਰਾ ਕੀਤਾ ਤਾ ਰਕੇਸ਼ ਨੇ ਆਪਣੀ ਐਕਟਿਵਾ ਰੋਕ ਲਈ ! ਸਿਪਾਹੀ ਨੇ ਕਾਗਜ਼ ਪੱਤਰ ਦਿਖਾਉਣ ਲਈ ਕਿਹਾ ਕਾਗਜ਼ ਪੱਤਰ ਸਾਰੇ ਠੀਕ ਸੀ । ਸਿਪਾਹੀ ਨੇ ਕਿਹਾ , " ਕਾਗਜ ਤਾ ਠੀਕ ਹਨ ! ਪਰ ਇਸ ਦਾ ਨੰਬਰ ਕਿਉ ਨਹੀ ਲਿਖਾਇਆ ? ਰਕੇਸ਼ ਨੇ ਕਿਹਾ , " ਸਰ ਨਵੀਂ ਲਈ ਆ ਇਸ ਕਰ ਕੇ ਮੈਂ ਵਿਦੇਸੋਂ ਆਇਆ ਹਾਂ ਟਾਇਮ ਨਹੀ ਲੱਗਾ ! ਅੱਜ ਹੀ ਲਖਾ ਲੈਂਦਾ ਹਾਂ। ਬਾਈ ਫਿਰ ਤਾ ਚਲਾਣ ਕਰਣਾ ਪੈਣਾ ਹੈ। ਰਕੇਸ਼ ਨੇ ਮਿਨਤਾਂ ਤਰਲੇ ਕੀਤੇ ਪੁਲਿਸ ਵਾਲੇ ਨੇ ਕੋਈ ਲੜ੍ਹ ਸਿਰਾ ਨਾ ਫੜਾਇਆ ਤਾ ਉਸ ਨੇ ਆਪਣੀ ਘਰ ਵਾਲੀ ਨੂੰ ਕਿਹਾ, " ਕਿ ਆਪਾਂ ਦੇ ਲੈ ਕੇ ਖੈੜਾ ਛਡਾ ਲੈਦੇ ਹਾਂ। ਰਕੇਸ਼ ਦੀ ਘਰ ਵਾਲੀ ਨੇ ਆਪਣੀ ਹੁਸਿਆਰੀ ਮਾਰਦੀ ਨੇ ਪੁਲਿਸ ਵਾਲੇ ਨੂੰ ਕਿਹਾ, " ਭਾਜੀ ਮੇਰਾ ਭਾਜੀ ਵੀ ਸਰਕਾਰੀ ਨੌਕਰੀ ਜੇ. ਈ. ਦੀ ਕਰਦਾ ਹੈ ਅਤੇ ਮੇਰਾ ਜੀਜਾ ਪੱਤਰਕਾਰ ਹੈ ਤੁਸੀ ਸਾਤੋਂ ਵੀ ਪੈਸੇ ਲੈਣੇ ਨੇ ਪੁਲਿਸ ਵਾਲੇ ਨੇ ਆਪਣੀ ਬੋਲੀ ਬੱਦਲ ਦਿਆ ਕਿਹਾ ਭੈਣ ਜੀ ਅਸੀ ਕੇਹੜਾ ਤੁਹਾਡੇ ਤੋਂ ਪੈਸੇ ਮੰਗ ਦੇ ਹਾਂ। ਅਸੀ ਤਾ ਨਵੀਂ ਲਈ ਐਕਟਿਵਾ ਦੀ ਵਧਾਈ ਮੰਗਦੇ ਹਾਂ। ਰਕੇਸ਼ ਨੇ ਆਪਣਾ ਖੈੜਾ ਛਡਾਉਣ ਲਈ ਦੋਂ ਸੌਂ ਰੁਪਏ ਦੇ ਕੇ ਜਾਨ ਛਡਾਉਣੀ ਚਾਹੀ , ਪਲਿਸ ਵਾਲੇ ਨੇ ਕਿਹਾ, " ਨਹੀ ਬਈ ਪੰਜ ਸੌਂ ਦੇਹ ਰਕੇਸ਼ ਨੇ ਪੰਜ ਸੌਂ ਦਾ ਨੋਟ ਫੜਾਕੇ ਜਾਨ ਛਡਾਈ ਤੇ ਤੁਰ ਪਿਆ ਉਸ ਦੀ ਘਰ ਵਾਲੀ ਪੁਛਣ ਲੱਗੀ ਜੀ ਕਿੰਨੇ ਪੈਸੇ ਦਿੱਤੇ ਰਕੇਸ਼ ਨੇ ਕਿਹਾ ਜੀ ਪੰਜ ਸੌਂ ਹੈ! ਪੰਜ ਸੌਂ ! ਤੂੰ ਰੱਬ ਦਾ ਸ਼ੁਕਰ ਕਰ ਪੰਜ ਸੌਂ ਵਧਾਈਆਂ ਦੇ ਜਾਨ ਛੁੱਟ ਗਈ ਨਹੀ ਤਾ ਕਚਿਹਰੀਆਂ ਵਿਚ ਘੁਮਣਾ ਪੈਣਾ ਸੀ। ਰਕੇਸ਼ ਦੀ ਪਤਨੀ ਮੂੰਹ ਵਿਚ ਉਂਗਲ ਲਈ ਕਹਿਣ ਲੱਗੀ ਜੀ, ਇਹ ਤਾ ਫਿਰ ਰਿਸ਼ਵਤ ਹੋਈ ਨਾ ਵਧਾਈਆਂ ਕਿਵੇਂ ਹੋਇਆ। ਕੀ-------

—0—

*ਸਫਾ 31 ਦਾ ਬਾਕੀ*

ਕਰਤਾਰ ਦਾ ਭਾਣਾ ਵੇਖੋ ਕਿ ਜਿਸ ਸਥਾਨ ਤੇ ਇਹ ਕਾਟੋ-ਕਲੇਸ਼ ਹੋਇਆ, ਲਗਭਗ ਚਾਰ ਕੁ ਸਦੀਆਂ ਬਾਅਦ ਉਸੇ ਸਥਾਨ ਦੇ ਈ ਐਨ ਨਾਲੋਂ ਖਹਿ ਕੇ ਸੰਤਾਲੀ ਦੇ ਬਟਵਾਰੇ ਦੀ ਲਕੀਰ ਲੰਘੀ। ਕਾਸ਼! ਗੁਰੂ ਸਾਹਿਬ ਦੁਆਰਾ ਲਗਾਈ ਸੱਦ 'ਨਾ ਹਮ ਹਿੰਦੂ ਨਾ ਮੁਸਲਮਾਨ' ਨੂੰ ਦੋਨਾਂ ਫਿਰਕਿਆਂ ਦੇ ਲੋਕਾਂ ਨੇ ਸਹੀ ਰੂਪ ਚ ਸਮਝ ਲਿਆ ਹੁੰਦਾ ਤਾਂ ਸੰਤਾਲੀ ਦਾ ਏਨਾ ਵੱਡਾ ਦੁਖਾਂਤ ਵਾਪਰਨੋਂ ਬਚ ਜਾਂਦਾ। ਅੱਜ ਇਕ ਵਾਰ ਫੇਰ ਗੁਰੂ-ਬਾਬੇ ਨੇ ਸਾਨੂੰ ਆਪਣੀ ਸਾਢੇ ਪੰਜ-ਸੌਵੀਂ ਜਨਮ-ਸ਼ਤਾਬਦੀ ਤੇ ਆਪਸੀ ਮਿਲਵਰਤਣ ਤੇ ਭਾਈਚਾਰੇ ਦਾ ਸਾਂਝਾ ਪੁਲ ਉਸਾਰਨ ਦਾ ਮੁਬਾਰਕ ਮੌਕਾ ਦਿੱਤੈ। ਸਾਡੀ ਦਿਲੀ ਅਰਦਾਸ ਹੈ ਕਿ ਦੋਨਾਂ ਦੇਸਾਂ ਦੇ ਬਾਸ਼ਿੰਦੇ ਤੇ ਸਿਆਸਤਦਾਨ ਕਿਸੇ ਵੀ ਸੂਰਤ ਵਿੱਚ ਇਸ ਮੌਕੇ ਨੂੰ ਅਜਾਈਂ ਨਾ ਗੁਆਉਣ। ਪ੍ਰਮਾਣੂ ਹਥਿਆਰਾਂ ਨਾਲ ਲੈਸ ਦੋਨਾਂ ਮੁਲਕਾਂ ਲਈ ਇਹ ਗੁਰੂ-ਪਾਤਸ਼ਾਹ ਦਾ ਇੱਕ ਹੋਰ ਰਮਜ਼ੀ-ਇਸ਼ਾਰਾ ਹੈ। ਕਾਸ਼! ਭਾਰਤੀ ਉਪ-ਮਹਾਂਦੀਪ ਵਿੱਚ ਵੱਸਦਾ ਹਰ ਬਾਸ਼ਿੰਦਾ ਇਸ ਇਸ਼ਾਰੇ ਨੂੰ ਸਮਝ ਸਕੇ;

—0—

# ਗੀਤਕਾਰੀਆਂ ਹੋ ਗਈ ਲੁੱਚੀਆਂ ਨੇ.....

*ਇਕਵਾਕ ਸਿੰਘ ਪੱਟੀ*
*ਮੋ. 9815024920*

ਗੀਤ, ਗੀਤਕਾਰ, ਗਵੱਈਆ ਅਤੇ ਫਿਰ ਸੁਰ, ਲੈਅ, ਤਾਲ ਅਤੇ ਸਾਜ ਨਾਲ ਮਿਲ ਕੇ ਬਣਦਾ ਹੈ ਮੁਕੰਮਲ ਸੰਗੀਤ। ਸੰਗੀਤ ਜੋ ਹੋਰਨਾਂ ਲੋਕ ਕਲਾਵਾਂ ਦੀ ਤਰ੍ਹਾਂ ਇੱਕ ਕਲਾ ਦੇ ਰੂਪ ਵਿੱਚ ਹੁੰਦਾ ਹੈ। ਇਸ ਨੂੰ ਸਾਰੀਆਂ ਲਲਿਤ ਕਲਾਵਾਂ ਵਿੱਚ ਸੱਭ ਤੋਂ 'ਪ੍ਰਾਚੀਨ ਅਤੇ ਕੁਦਰਤੀ ਕਲਾ' ਵੀ ਮੰਨਿਆ ਗਿਆ ਹੈ। ਸੰਗੀਤ ਦੀਆਂ ਕਈ ਸ਼ੈਲੀਆਂ ਸਮੇਂ ਸਮੇਂ ਸਿਰ ਵਿਕਸਿਤ ਹੁੰਦੀਆਂ ਰਹੀਆਂ ਹਨ ਅਤੇ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਸੰਗੀਤ ਹਮੇਸ਼ਾਂ ਸਮੇਂ ਅਨੁਸਾਰ ਆਪਣੇ ਰੂਪ ਨੂੰ ਬਦਲਦਾ ਰਹਿੰਦਾ ਹੈ ਜਿਸ ਕਾਰਣ ਇਸ ਦੇ ਵਿੱਚ ਵਿਕਾਸਸ਼ੀਲਤਾ ਦਾ ਗੁਣ ਆਪਣੇ ਆਪ ਸ਼ਾਮਲ ਹੋ ਜਾਂਦਾ ਹੈ। ਇਹੀ ਕਾਰਣ ਹੈ ਕਿ ਇਸ ਵਿੱਚ ਬਹੁਤ ਸਾਰੇ ਬਦਲਾਅ ਸਮੇਂ ਸਮੇਂ ਤੇ ਦਰਜ ਹੁੰਦੇ ਰਹਿੰਦੇ ਹਨ।

ਸੰਗੀਤ ਨੂੰ ਰੂਹ ਦੀ ਖ਼ੁਰਾਕ ਦਾ ਦਰਜਾ ਮਿਲਿਆ ਹੋਇਆ ਹੈ। ਸਾਡੀ ਜਿੰਦਗੀ ਵਿੱਚ ਸੁਖਦ/ਦੁਖਦ ਅਹਿਸਾਸ ਜਦੋਂ ਉਮੜਦੇ ਹਨ ਤਾਂ ਅਜਿਹੇ ਸਮਿਆਂ ਵਿੱਚ ਸੰਗੀਤ ਸਾਡੇ ਮਨੋਬਲ ਨੂੰ ਸਥਿਰ ਕਰਨ ਵਿੱਚ ਮੱਦਦਗਾਰ ਸਾਬਤ ਹੁੰਦਾ ਹੈ। ਸੰਗੀਤ ਦੀ ਪੇਸ਼ਕਾਰੀ ਚਾਹੇ ਤਾਂ ਹੱਸਦੇ ਨੂੰ ਰੁਆ ਸਕਦੀ ਅਤੇ ਰੋਂਦੇ ਨੂੰ ਚੁੱਪ ਕਰਵਾ ਸਕਦੀ ਹੈ, ਬਸ਼ਰਤੇ ਸੰਗੀਤ ਨੂੰ ਪੇਸ਼ ਕਰਨ ਵਾਲਾ ਰੂਹ ਨਾਲ ਗਾਉਣ/ਵਜਾਉਣ ਵਾਲਾ ਹੋਵੇ।

ਬਾਬੇ ਨਾਨਕ ਨੇ ਜਦ ਰਾਗ ਦੇ ਨਾਲ ਗੁਰਸ਼ਬਦ ਨੂੰ ਸ਼ਾਮਲ ਕਰਕੇ, ਮਰਦਾਨੇ ਦੀ ਰਬਾਬ ਨਾਲ ਪੇਸ਼ ਕੀਤਾ ਤਾਂ ਅਜਿਹਾ ਅਨੰਦਮਈ ਮਾਹੌਲ ਸਿਰਜਿਆ ਗਿਆ ਮਾਨੋ ਇਹ ਸਾਰੀ ਕੁਦਰਤ, ਮਨੁੱਖਤਾ ਨੂੰ ਸੰਗੀਤਬੱਧ ਕਰਨ ਦਾ ਜਤਨ ਕਰ ਰਹੀ ਹੋਵੇ ਅਤੇ ਆਪਣੇ ਕਲਾਵੇ ਵਿੱਚ ਲੈਣ ਦੀ ਕੋਸ਼ਿਸ਼ ਵਿੱਚ ਹੋਵੇ, ਅਜਿਹਾ ਕਲਾਵਾ ਜਿੱਥੇ ਕੋਈ ਦੁੱਖ ਨਹੀਂ, ਬੱਸ ਸੁੱਖ ਹੀ ਸੁੱਖ, ਅਨੰਦ ਹੀ ਅਨੰਦ।

ਅਨੇਕਾਂ ਪ੍ਰਾਚੀਨ ਤੰਤੀ ਸਾਜਾਂ ਤੋਂ ਹੁੰਦੇ ਹੋਏ ਕਈ ਤਰ੍ਹਾਂ ਦੇ ਪੱਛਮੀ ਸਾਜਾਂ ਰਾਹੀਂ ਸੰਗੀਤ ਮਨੁੱਖਤਾ ਤੱਕ ਪਹੁੰਚਿਆ ਹੈ। ਸੰਗੀਤ ਹਮੇਸ਼ਾਂ ਪਸਰਦਾ ਰਿਹਾ ਹੈ। ਹਰ ਇਨਸਾਨ ਕਿਸੇ ਨਾ ਕਿਸੇ ਰੂਪ ਵਿੱਚ ਸੰਗੀਤ ਨਾਲ ਜੁੜਿਆ ਰਹਿੰਦਾ ਹੈ। ਇੱਕ ਬੱਚੇ ਦੇ ਜੰਮਣ ਤੋਂ ਹੀ ਸੰਗੀਤ ਨਾਲ ਉਸਦਾ ਸਬੰਧ ਜੁੜ ਜਾਂਦਾ ਹੈ, ਫਿਰ ਉਹ ਲੋਰੀ ਦੇ ਰੂਪ ਵਿੱਚ ਹੋਵੇ ਜਾਂ ਉਨ੍ਹਾਂ ਛੋਟੇ ਖਿਡੌਣਿਆਂ ਦੇ ਰੂਪ ਵਿੱਚ ਹੋਵੇ ਜਿਨ੍ਹਾਂ ਦੀ ਛਣਕਾਹਟ ਰੋਂਦੇ ਹੋਏ ਬੱਚੇ ਨੂੰ ਚੁੱਪ ਕਰਵਾਉਣ ਵਿੱਚ ਉਸਦੀ ਮੱਦਦ ਕਰਦੀ ਹੈ।

ਮੌਜੂਦਾ ਦੌਰ ਦੀ ਗੱਲ ਕਰੀਏ ਤਾਂ ਸੰਗੀਤ ਸੁਣਨ ਦੇ ਨਾਲ ਨਾਲ ਵੇਖਣ ਵਾਲੀ ਚੀਜ਼ ਵੀ ਬਣ ਗਿਆ ਹੈ। ਅਜੋਕੇ ਸਮੇਂ ਵਿੱਚ ਗੀਤ ਸੰਗੀਤ ਨੂੰ ਵੀਡੀਉ ਰਾਹੀਂ ਪੇਸ਼ ਕਰਨ ਵੇਲੇ ਬਹੁਤ ਸਾਰੇ ਨਵੇਂ ਤਜ਼ੁਰਬੇ ਹੋ ਰਹੇ ਹਨ। ਛੋਟੀਆਂ-ਛੋਟੀਆਂ ਕਹਾਣੀਆਂ ਨੂੰ ਗੀਤਾਂ ਦੇ ਰਾਹੀਂ ਦਰਸਾਇਆ ਜਾ ਰਿਹਾ ਹੈ। ਜੋ ਇੱਕ ਤਰ੍ਹਾਂ ਨਾਲ ਸੁਣਨ-ਵੇਖਣ ਵਾਲਿਆਂ ਦੇ ਮਨਾਂ ਤੇ ਵੀ ਗਹਿਰਾ ਪ੍ਰਭਾਵ ਪਾਉਂਦਾ ਹੈ। ਕਿਸੇ ਵੀ ਤਰ੍ਹਾਂ ਦੇ ਆਡੀਓ ਗੀਤ ਦੇ ਨਾਲ ਉਸਦੀ ਵੀਡੀਓ ਦੇਖਣ ਦੀ ਲਾਲਸਾ ਸੰਗੀਤ ਪ੍ਰੇਮੀਆਂ ਦੇ ਮਨਾਂ ਅੰਦਰ ਬਣੀ ਰਹਿੰਦੀ ਹੈ। ਇਹੀ ਕਾਰਣ ਹੈ ਕਿ ਗੀਤਾਂ ਦੇ ਨਾਲ ਵੀਡੀਓ ਫਿਲਮਾਂਕਣ ਦਾ ਵੀ ਰੁਝਾਨ ਬਣਿਆ ਹੋਇਆ ਹੈ। ਸੁਆਲ ਇਹ ਹੈ ਕਿ ਸਾਰੇ ਗੀਤਾਂ ਦਾ ਫਿਲਮਾਂਕਣ ਜਾਂ ਗੀਤਾਂ ਦੀ ਸ਼ਬਦਾਵਲੀ ਪਰਵਾਰਾਂ ਵਿੱਚ ਵੇਖਣ ਜਾਂ ਸੁਣਨ ਵਾਲੀ ਹੈ ਜਾਂ ਨਹੀਂ? ਟੈਲੀਵੀਜ਼ਨ ਤੇ ਕੁੱਝ ਪੇਸ਼ ਕਰਨ ਲਈ ਸੈਂਸਰ ਬੋਰਡ ਦੇ ਨਿਯਮ ਅਤੇ ਸ਼ਰਤਾਂ ਲਾਗੂ ਹੁੰਦੇ ਹਨ, ਪਰ ਸੋਸ਼ਲ ਮੀਡੀਆ ਤੇ ਇਹ ਸ਼ਰਤਾਂ ਲਾਗੂ ਹੋਣ ਦੇ ਬਾਵਜੂਦ ਵੀ ਲਾਗੂ ਨਹੀਂ ਹੁੰਦੀਆਂ ਇਹੀ ਕਾਰਣ ਹੈ ਹਰ ਚੜ੍ਹਦੀ ਸਵੇਰੇ ਇੰਟਰਨੈੱਟ ਤੇ ਇੱਕ ਜਾਂ ਦੋ ਤੋਂ ਵੀ ਵੱਧ

ਪੰਜਾਬੀ ਗੀਤ ਅਤੇ ਉਹਨਾਂ ਦੀਆਂ ਵੀਡੀਓ ਅਪਲੋਡ ਕੀਤੀਆਂ (ਚੜ੍ਹਾਈਆਂ) ਜਾ ਰਹੀਆਂ ਹਨ।

ਬਹੁਤੀ ਵਾਰ ਗੀਤਾਂ ਦੀ ਸ਼ਬਦਾਵਲੀ ਅਸੱਭਿਅਕ ਤਾਂ ਹੁੰਦੀ ਹੀ ਹੈ, ਇਸਦੇ ਨਾਲ ਹੀ ਬਾਲ ਮਨਾਂ ਤੇ ਬਹੁਤ ਬੁਰਾ ਪ੍ਰਭਾਵ ਪਾਉਣ ਦੀ ਸਮੱਰਥਾ ਰੱਖਦੀ ਹੈ। ਗੀਤਾਂ ਵਿਚਲੀ ਸ਼ਬਦਾਵਲੀ ਪੂਰੀ ਤਰ੍ਹਾਂ ਗੁੰਮਰਾਹਕੁਨ ਤਾਂ ਹੈ ਹੀ, ਉਸਦਾ ਵੀਡੀਉ ਬੱਚਿਆਂ ਦੇ ਨਾਲ, ਨੌਜਵਾਨ ਵਰਗ ਨੂੰ ਵੀ ਗਲਤ ਰਸਤੇ ਜਾਣ ਲਈ ਉਤਸ਼ਾਹਤ ਕਰਦੀ ਹੈ। ਸੱਭਿਆਚਾਰ ਦੇ ਨਾਂ ਤੇ ਪਰੋਸੇ ਜਾਂ ਗੀਤਾਂ ਰਾਹੀਂ ਜਦੋਂ ਹਥਿਆਰਾਂ ਦੀ ਗੱਲ ਹੁੰਦੀ ਹੈ, ਜਦੋਂ ਨਸ਼ਿਆਂ ਲਈ ਸਿੱਧੇ ਜਾਂ ਅਸਿੱਧੇ ਢੰਗ ਨਾਲ ਪ੍ਰੇਰਿਤ ਕੀਤਾ ਜਾਂਦਾ ਹੈ, ਔਰਤਾਂ ਤੇ ਅਪਮਾਨਜਨਕ ਟਿੱਪਣੀਆਂ ਕੀਤੀਆਂ ਜਾਂਦੀ ਹਨ ਤਾਂ 'ਸੱਭਿਆਚਾਰ' ਦਾ ਵੀ ਦਮ ਘੁੱਟਣ ਲੱਗ ਜਾਂਦਾ ਹੈ। ਜੇਕਰ ਕਿਤੇ ਪਰਵਾਰ ਨਾਲ ਟੈਲੀਵੀਜ਼ਨ ਵੇਖਦਿਆਂ ਘੜੀ ਕੋਈ ਪੰਜਾਬੀ ਗੀਤ ਚੱਲ ਪਏ ਤਾਂ ਸ਼ਰਮਿੰਦਗੀ ਦਾ ਸਾਹਮਣਾ ਕਰਨਾ ਪੈਂਦਾ ਹੈ।

ਬਿਨ੍ਹਾਂ ਸ਼ੱਕ ਉਂਗਲੀਆਂ ਤੇ ਗਿਣੇ ਜਾਣ ਵਾਲੇ ਗਾਇਕਾਂ/ਗੀਤਕਾਰਾਂ ਨੂੰ ਛੱਡ ਕੇ ਬਹੁਤਿਆਂ ਦਾ ਮਕਸਦ ਹੀ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਵਿਰੋਧੀ ਲੱਗਦਾ ਹੈ। ਭਾਵੇਂ ਕਿ ਸਮੇਂ ਸਮੇਂ ਤੇ ਅਜਿਹੇ ਗੀਤ ਸੰਗੀਤ ਵਿਰੁੱਧ ਰੋਸ ਪ੍ਰਗਟ ਕੀਤਾ ਜਾਂਦਾ ਰਹਿੰਦਾ ਹੈ, ਪਰ ਬਾਵਜੂਦ ਇਸਦੇ ਸੋਸ਼ਲ ਮੀਡੀਆ ਅਤੇ ਇੰਟਰਨੈੱਟ ਰਾਹੀਂ ਕੋਈ ਲਗਾਮ ਨਾ ਹੋਣ ਕਰਕੇ ਇਸ ਵਿੱਚ ਵਾਧਾ ਹੀ ਹੋਇਆ ਹੈ, ਜੋ ਭਵਿੱਖ ਵਿੱਚ ਨੌਜਵਾਨ ਵਰਗ ਦਾ ਧਿਆਨ ਭਟਕਾਉਣ ਵਿੱਚ ਹੋਰ ਵੀ ਭੂਮਿਕਾ ਅਦਾ ਕਰੇਗਾ। ਪਿੱਛੇ ਜਿਹੇ ਸੱਤਾ ਵੈਰੋਵਾਲੀਏ ਦੇ ਲਿਖੇ ਹੋਏ ਇੱਕ ਗੀਤ ਜਿਸਨੂੰ ਗੁਰਸ਼ਬਦ ਨਾਮੀਂ ਗਾਇਕਅਤੇ ਅਦਾਕਾਰ ਵੱਲੋਂ ਗਾਇਆ ਸੀ, ਆਪ ਮੁਹਾਰੇ ਹੀ ਮੂੰਹੋਂ ਨਿਕਲ ਪੈਂਦਾ ਹੈ, 'ਕਲਮਾਂ ਫੜ੍ਹੀਆਂ ਦੇ ਲਿਖਣ ਜੁਆਕ ਬਹਿ ਗਏ, ਗੀਤਕਾਰੀਆਂ ਹੋ ਗਈਆਂ ਲੁੱਚੀਆਂ ਨੇ' ਇਹ ਸਤਰਾਂ ਹੀ ਮੌਜੂਦਾ ਸੱਭਿਆਚਾਰ ਦੇ ਨਾਂ ਤੇ ਚੱਲ ਰਹੇ ਅਸੱਭਿਕ ਗੀਤ-ਸੰਗੀਤ ਦਾ ਵਿਸਥਾਰ ਕਰ ਜਾਂਦੀਆਂ ਹਨ।

ਅੱਜ ਲੋੜ ਹੈ ਕਿ ਨੌਜਵਾਨ ਨੂੰ ਚੰਗਾ ਗੀਤ ਸੰਗੀਤ ਦਿੱਤਾ ਜਾਵੇ ਤਾਂ ਕਿ ਉਹ ਨਸ਼ਿਆਂ ਵੱਲੋਂ ਹਟ ਕੇ ਕਿਰਤ ਦੇ ਸਿਧਾਂਤ ਵੱਲ ਆਪਣਾ ਝੁਕਾਅ ਕਰਨ ਇਸ ਨਾਲ ਜਿੱਥੇ ਨਸ਼ਿਆਂ ਤੋਂ ਛੁਟਕਾਰਾ ਮਿਲੇਗਾ ਉੱਥੇ ਹੱਥੀਂ ਕਿਰਤ ਕਰਕੇ ਕਮਾਈ ਕਰਨ ਜੋਗੇ ਜੋ ਜਾਣ ਤੇ ਬੇਰਜ਼ੁਗਾਰੀ ਤੋਂ ਵੀ ਖਹਿੜਾ ਛੁਟੇਗਾ, ਉਥੇ ਨਾਲ ਹੀ ਸਾਡੇ ਵਿੱਦਿਅਕ ਅਦਾਰੇ ਜਿਥੇ ਗਾਹੇ-ਬਗਾਹੇ ਉਹਨਾਂ ਲੱਚਰ ਗਾਉਣ ਵਾਲੇ ਗਾਇਕਾਂ ਨੂੰ ਬੁਲਾਵਾ ਦਿੱਤਾ ਜਾਂਦਾ ਹੈ, ਉਹ ਵੀ ਇਸ ਉੱਪਰ ਕਾਨੂੰਨੀ ਤੌਰ ਤੇ ਜਾਂ ਸਰਕਾਰ ਵੱਲੋਂ ਪਾਬੰਦੀ ਲਗਾਈ ਜਾਵੇ ਤਾਂ ਸਕੂਲਾਂ/ਕਾਲਜਾਂ ਵਿੱਚ ਪੜ੍ਹਨ ਵਾਲੀ ਪਨੀਰੀ ਦਾ ਕਿਸੇ ਹੱਦ ਤੱਕ ਬਚਾਅ ਹੋ ਸਕਦਾ ਹੈ। ਇਸਦੇ ਨਾਲ ਸਕੂਲਾਂ/ਕਾਲਜਾਂ ਵਿੱਚ ਕਰਵਾਏ ਜਾਣ ਵਾਲੇ ਫੰਕਸ਼ਨਾਂ ਵਿੱਚ ਵੀ ਪੰਜਾਬੀ ਸੱਭਿਆਚਾਰ ਦੀ ਝਲਕ ਜ਼ਰੂਰੀ ਕੀਤੀ ਜਾਵੇ ਅਤੇ ਸਟੇਜ ਤੋਂ ਚੰਗੇ ਅਤੇ ਸਾਫ ਸੁਥਰੇ ਗੀਤ ਹੀ ਚਲਾਏ ਜਾਣ।

—0—

## ਪੱਤ੍ਰਿਕਾ ਦੀ ਸਹਾਇਤਾ ਲਈ

## ਬੈਂਕ ਖਾਤਾ

**ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ**

**ਖਾਤਾ ਨੰ: 65139724105**

**ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਕਜਹੇੜੀ, ਚੰਡੀਗੜ੍ਹ**

**IFSCode: SBIN0050435 swift**

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

### ❁ ਬਾਬੇ ❁

ਬਾਬੇ ਬਾਣੀ ਤੋਂ ਮੂੰਹ ਹਨ ਮੋੜ ਬੈਠੇ,
ਬੀਜ ਰਹੇ ਨੇ ਭੁੱਜਿਆਂ ਦਾਣਿਆਂ ਨੂੰ।
ਦਾਗ਼ ਭਾਵੇਂ ਆਚਰਨ ਤੇ ਲੱਗ ਜਾਣਨ,
ਦਾਗ਼ ਲੱਗਣ ਨਹੀਂ ਦੇਂਦੇ ਪਰ ਬਾਣਿਆਂ ਨੂੰ।
ਮੂਰਖ਼ ਵਿਹਲੜਾਂ ਦੀ ਭੀੜ ਭਾਲਦੇ ਨੇ,
ਨਫ਼ਰਤ ਦਿਲੋਂ ਇਹ ਕਰਨ ਸਿਆਣਿਆਂ ਨੂੰ।
ਖ਼ਤਰਾ ਕੈਲਵੀ! ਤੇਰੀ ਵੀ ਜਾਨ ਨੂੰ ਹੈ,
'ਕਾਣਾ, ਕਾਣਾ' ਤੋਂ ਆਖਦੈਂ ਕਾਣਿਆਂ ਨੂੰ।

---- 0 ----

### ❁ ਔਖੀ ਸੇਵਾ ❁

ਸੇਵਾ ਦੇਸ਼ ਦੀ ਜ਼ਿੰਦੜੀ ਏ ਬੜੀ ਔਖੀ,
ਔਖੀ ਸੇਵਾ, ਇਹ ਲੀਡਰ ਕਮਾ ਰਹੇ ਨੇ।
ਚੜ੍ਹ ਕੇ ਕਾਰਾਂ ਜਹਾਜ਼ਾਂ ਤੇ ਲੈਣ ਝੂਟੇ,
ਕਿਤੇ ਆ ਰਹੇ, ਕਿਤੇ ਜਾ ਰਹੇ ਨੇ।
ਇੱਕ ਮਿੰਟ ਵੀ ਚੈਨ ਨਾਲ ਨਹੀਂ ਬਹਿੰਦੇ,
ਪੈਦਾ ਕਰ ਕਰ ਮਸਲੇ ਉਲਝਾ ਰਹੇ ਨੇ।
ਲੋਕ ਕਮਲੇ ਕੈਲਵੀ ਕੋਸਦੇ ਕਿਉਂ?
ਦੀਮਕ ਵਾਂਗ ਇਹ ਦੇਸ਼ ਨੂੰ ਖਾ ਰਹੇ ਨੇ।

---- 0 ----

### ❁ ਬਨਾਵਟੀ ਜੀਵਨ ❁

ਨਾ ਆਉਂਦਾ ਹੈ ਕਿਸੇ ਨੂੰ ਹੁਣ ਹੱਸਣਾ,
ਨਾ ਆਉਂਦਾ ਹੈ ਕਿਸੇ ਨੂੰ ਹੁਣ ਰੋਣਾ।
ਸਾਰਾ ਕੁੱਝ ਹੀ ਹੁਣ ਬਨਾਵਟੀ ਹੈ,
ਭੁੱਲ ਗਿਆ ਇਨਸਾਨ, ਇਨਸਾਨ ਹੋਣਾ।
ਜੇ ਕੋਈ ਬੋਲਦਾ, ਬੋਲਦਾ, ਬੋਲ ਟਿੱਕੇ,
ਭੁੱਲ ਗਿਆ ਹੈ ਮਿੱਠੜਾ ਰਸ ਚੋਣਾ।
ਮਗਰ ਮਾਯਾ ਦੇ ਭਟਕਦਾ ਫਿਰੇ ਝੱਲਾ,
ਭੁੱਲਿਆ ਕੈਲਵੀ ਦਿਲ ਦੀ ਮੈਲ ਧੋਣਾ।

---- 0 ----

### ❁ ਤਰਸ ❁

ਤਰਸ ਆਉਂਦਾ ਹੈ, ਮੈਨੂੰ ਇਨ੍ਹਾਂ ਲੀਡਰਾਂ ਤੇ,
ਗਾਹਲਾਂ ਲੋਕਾਂ ਤੋਂ ਲੈਂਦੇ ਇਹ ਨਿੱਤ ਬੇਲੀ।
ਨਾਲ ਕੁਰਸੀ ਦੇ ਪੱਕੀ ਪ੍ਰੀਤੀ ਰੱਖਣ,
ਹੋਰ ਕਿਸੇ ਦੇ ਨਹੀਂ ਇਹ ਮਿੱਤ ਬੇਲੀ।
ਚੈਨ ਹੱਡਾਂ 'ਚ ਨਹੀਂ, ਇਹ ਛੇੜਦੇ ਨੇ,
ਨਵੇਂ ਦਿਨ ਇਹ ਨਵੀਂ ਘਤਿੱਤ ਬੇਲੀ।
ਹੱਸਦੇ ਕੈਲਵੀ! ਦੂਜੇ ਦੀ ਹਾਰ ਉੱਤੇ,
ਲੱਭਦੇ ਦੂਜੇ ਦੀ ਹਾਰ 'ਚੋਂ ਜਿੱਤ ਬੇਲੀ।

---- 0 ----

### ❁ ਠੋਸ ਨੀਤੀ ❁

ਬਿਆਨ ਬਾਜ਼ੀ ਨੇ ਕੁੱਝ ਸੰਵਾਰਨਾ ਨਹੀਂ,
ਅਸੀਂ ਚਾਹੁੰਦੇ ਹਾਂ-ਮਿੱਤਰੋਂ! ਠੋਸ ਨੀਤੀ।
ਅਸੀਂ ਜਾਗੀਏ, ਅਸੀਂ ਸੁਚੇਤ ਹੋਈਏ, ਪੁਣੀਏ,
ਛਾਣੀਏਂ ਸਾਡੀ ਕੀ ਨਾਲ ਬੀਤੀ?
ਸਾਨੂੰ ਲੁੱਟਿਆ ਸਾਡੇ ਹੀ ਲੀਡਰਾਂ ਨੇ,
ਖੋਹ ਲਿਆ ਰੁਜ਼ਗਾਰ, ਜ਼ਬਾਨ ਸੀਤੀ।
ਦੌੜ ਜਾਰੀ ਹੈ ਕੈਲਵੀ! ਕੁਰਸੀਆਂ ਲਈ,
ਏਹਨਾਂ 'ਕੁਰਸੀਆਂ' ਸਾਡੀ ਹੈ ਰੱਤ ਪੀਤੀ।

---- 0 ----

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ 'ਕੋਮਲ' ਮਲੋਟ
9317761414

ਚਾਹ ਪੀਂਦਿਆ ਸੋਚੀਏ, ਤੜਕੇ ਉੱਠਣ-ਸਾਰ।
ਕੀ-ਕੁਝ ਲੈ ਕੇ ਆਏਗਾ, ਖੌਰੇ ਅੱਜ ਅਖ਼ਬਾਰ॥

ਗੱਤੇ ਦੀਆਂ ਬੇੜੀਆਂ, ਕਾਗ਼ਜ਼ ਦੇ ਪਤਵਾਰ।
ਭੋਲੇ ਲੋਕ ਨੇ ਸੋਚਦੇ, ਲੱਗ ਜਾਵਾਂਗੇ ਪਾਰ॥

ਕੂੜ-ਕੁਫ਼ਰ ਤੋਂ ਦੁਖੀ ਨੇ, ਸੱਚ 'ਤੇ ਲੱਗੀ ਰੋਕ।
ਨਾ ਸੁੱਤੇ ਨਾ ਜਾਗਦੇ, ਸ਼ਹਿਰ ਮੇਰੇ ਦੇ ਲੋਕ॥

ਬਲਦੀ ਹੋਈ ਅੱਗ ਦਾ, ਲੱਗੇ ਸੇਕ ਨਾ ਯਾਰ।
ਪੜ੍ਹਦੇ ਲੋਕ ਨੇ ਸ਼ਹਿਰ ਦੇ, ਭਾਵੇਂ ਨਿੱਤ ਅਖ਼ਬਾਰ॥

ਭਾਗੋ ਨਾਲ ਤਾਂ ਜੱਫੀਆਂ, ਲਾਲੋ ਨਾਲ ਹੈ ਜੰਗ।
ਆ ਵੇਖ ਮਰਦਾਨਿਆਂ, ਦੁਨੀਆਂ ਦੇ ਹੁਣ ਰੰਗ॥

ਰਿਸ਼ਤੇ ਸਭ ਨੇ ਆਰਜ਼ੀ, ਸਿਆਸਤ ਦੇ ਵਿੱਚ ਯਾਰ।
ਤੜਕੇ ਪਾਉਂਦੇ ਜੱਫੀਆਂ, ਆਥਣ ਨੂੰ ਤਕਰਾਰ॥

ਜਾਗੋ ਲੋਕੋ ਸੁੱਤਿਓ, ਚਾਰ-ਚੁਫੇਰੇ ਚੋਰ।
ਸੁਣਦਾ ਏਥੇ ਕੌਣ ਹੈ, ਨਾ ਪਾ ਕੋਮਲ ਸ਼ੋਰ॥

ਹੋਵੇ ਕਲਮ-ਕਿਤਾਬ ਦਾ, ਹਰ ਥਾਂ 'ਤੇ ਸਤਿਕਾਰ।
ਆਓ, ਆਪਾਂ ਸਿਰਜੀਏ, 'ਪੁਸਤਕ ਸਭਿਆਚਾਰ॥

ਆ ਸਾਜ਼ਿੰਦਾ ਰੂਹ ਦਾ, ਛੇੜੇ ਕੋਈ ਰਾਗ।
ਪਾਕਿ ਇਲਾਹੀ ਇਸ਼ਕ ਦੇ, ਬਲਦੇ ਰਹਿਣ ਚਿਰਾਗ॥

ਜੇਕਰ ਦਾਮਨ ਪਾਕਿ ਨਾ, ਜੇ ਨਾ ਰੂਹ ਹੁਸੀਨ।
ਔਰਤ ਉਹ ਹੈ ਦੋਸਤੋ, ਔਰਤ ਦੀ ਤੌਹੀਨ॥

ਮੌਸਮ ਕੋਈ ਕਦੇ ਨਾ, ਆਇਆ ਮਨ ਨੂੰ ਰਾਸ।
ਮ੍ਰਿਗਤ੍ਰਿਸ਼ਨਾ ਵਾਂਗ ਹੈ, ਭਲੇ ਦਿਨ ਦੀ ਆਸ॥

ਬਾਪੂ ਕੋਲੋ ਬਚੇ ਸਨ, ਜਿਹੜੇ ਕਿੱਲੇ ਚਾਰ।
ਵੇਚ-ਵੱਟ ਕੇ ਪੁੱਤ ਉਹ, ਗਿਆ ਉਡਾਰੀ ਮਾਰ॥

ਸਾਬਤ ਇਸ ਨੂੰ ਰਹਿਣ ਦੇ, ਪੱਤੇ ਇਉਂ ਨਾ ਤੋੜ।
ਹਰੇ-ਭਰੇ ਇਸ ਰੁੱਖ ਦੀ, ਮੌਸਮ ਨੂੰ ਹੈ ਲੋੜ॥

ਮੰਗੀ ਕਲਗੀ ਨਾਲ ਨਾ, ਬਣਦਾ ਸ਼ਾਹਜਹਾਨ।
ਲਿਆ ਜੋ ਝੋਲੀ ਅੱਡ ਕੇ, ਕਾਹਦਾ ਹੈ 'ਸਨਮਾਨ'

ਹੁੰਦੇ ਜਦੋਂ ਉਡਾਰ ਨੇ, ਸਭ ਕੁਝ ਜਾਂਦੇ ਭੁੱਲ।
ਮਾਂ ਦੇ ਚੁੰਘੇ ਦੁੱਧ ਦਾ, ਵਿਰਲਾ ਤਾਰੇ ਮੁੱਲ॥

ਪੈਸਾ ਵੱਡਾ ਪਿਓ ਹੈ, ਪੈਸੇ ਦੇ ਸਭ ਮਿੱਤ।
ਫਿਰੇ ਖ਼ਜ਼ਾਨਾ ਭਾਲਦਾ, ਪਿਓ ਦੇ ਵਿੱਚੋਂ ਪੁੱਤ॥

ਮਨ ਦਾ ਚੈਨ ਗੁਆ ਲਿਆ, ਕਰਦਾ ਫਿਰਦਾ ਭਾਲ।
ਆਪੇ ਫਸਿਆ ਆਦਮੀ, ਆਪੇ ਬੁਣ ਕੇ ਜਾਲ॥

ਰੌਸ਼ਨ ਦਿਲ-ਦਿਮਾਗ ਕਰ, ਆ ਸੂਰਜ ਦੇ ਵੱਲ।
ਬਾਹਰ ਹਨੇਰਾ ਸੰਘਣਾ, ਹੁੰਝਣ ਦੀ ਕਰ ਗੱਲ॥

ਕੈਸੇ ਲੋਕ ਨੇ ਸ਼ਹਿਰ ਦੇ, ਚਾਨਣ ਨਹੀਂ ਪਸੰਦ।
ਚਾਨਣ ਆਉਂਦਾ ਦੇਖ ਕੇ, ਕਰਦੇ ਬੂਹੇ ਬੰਦ॥

ਖੱਬੇ-ਸੱਜੇ ਭਟਕ ਨਾ, ਸਿੱਧੇ ਰਸਤੇ ਚੱਲ।
ਸੂਰਜ ਵਰਗੇ ਮਿੱਤਰਾ, ਚਾਨਣ ਦੀ ਕਰ ਗੱਲ॥

ਕਾਵਿ-ਕਿਆਰੀ

# ਨਵਾਂ ਸਾਲ ਵੀਹ ਸੋ ਉੱਨੀ

ਬਲਵਿੰਦਰ ਸਿੰਘ ਚਾਨੀ ਬਰਗਾੜੀ
94630-95624

ਹਰ ਸਾਲ ਆਉਂਦਾ ਹੈ ਨਵਾਂ ਸਾਲ ਜੀ,
ਕਿਤੇ ਗਮੀਆਂ ਤੇ ਕਿਤੇ ਖੁਸ਼ੀ ਨਾਲ ਜੀ।
ਰੱਬ ਸੱਚਾ ਹਰ ਥਾਂ ਸਹਾਈ ਹੋਵੇ ਜੀ
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਖੁਸ਼ੀਆਂ ਦੇ ਨਾਲ ਭਰੇ ਰਹਿਣ ਵਿਹੜੇ ਐ,
ਗ਼ਮੀ ਤੇ ਬਿਮਾਰੀ ਨਹੀਂ ਆਵੇ ਨੇੜੇ ਐ।
ਹਰ ਘਰੇ ਚੰਗੀ ਰੁਸ਼ਨਾਈ ਹੋਵੇ ਜੀ
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਜਿਸ ਨੇ ਸੰਸਾਰ ਦਾ ਹੈ ਮੁੱਢ ਬੰਨਿਆ,
ਕੁੱਖ ਵਿੱਚ ਮਰੇ ਨਹੀਂ ਕੋਈ ਕੰਨਿਆ।
ਪੇਟ ਵਿੱਚ ਕਿਤੇ ਨਾ ਸਫਾਈ ਹੋਵੇ ਜੀ
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਮਾਪਿਆਂ ਹੋਣਾ ਸਤਿਕਾਰ ਚਾਹੀ ਦੈ,
ਰੱਜਵਾਂ ਵੀ ਮਿਲਣਾ ਪਿਆਰ ਚਾਹੀਦਾ।
ਬਿਰਧ ਆਸ਼ਰਮ ਵਿੱਚ ਰੋਲੇ ਨਾ ਮਾਈ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਖੁਦਕੁਸ਼ੀਆਂ ਨਾ ਕਰੇ ਕਿਸਾਨ ਹੈ,
ਕਰਜ਼ੇ ਦੇ ਡਰੋਂ ਨਾ ਗਵਾਵੇ ਜਾਨ ਹੈ।
ਗੱਲ ਵਿੱਚ ਫਾਹੀ ਨਹੀਂ ਪਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਲੀਡਰਾਂ ਨੇ ਵੇਖੋ ਕਿਵੇਂ ਚੱਕੀ ਅੱਤ ਜੀ,
ਰੱਬ ਸੱਚਾ ਦੇਵੇ ਇਹਨਾਂ ਨੂੰ ਸਮੱਤ ਜੀ।
ਇਹਨਾਂ ਕੋਲੋਂ ਬਚਦੀ ਲੁਕਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਖਤਮ ਹੋਵੇ ਸਭ ਭ੍ਰਿਸ਼ਟਾਚਾਰੀ ਐ,
ਨਾਲ ਬੰਦ ਹੋਵੇ ਜੀ ਬਲਾਤਕਾਰੀ ਐ।
ਓਦੋਂ ਸਭ ਦੇਸ਼ ਦੀ ਭਲਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਸਭ ਦੀ ਗਰੀਬੀ ਤਾਂ ਦੂਰ ਹੋਵੇ ਜੀ,
ਹਰ ਘਰੇ ਖੁਸ਼ੀ ਭਰਪੂਰ ਹੋਵੇ ਜੀ।
ਤੰਗੀ ਸਭ ਘਰੋਂ ਤਾਂ ਹਟਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਲੱਚਰ ਗਾਇਕੀ ਵੀ ਸਦਾ ਹੋਵੇ ਬੰਦ ਹੈ,
ਪਰੋਸ ਦੇ ਜੋ ਮਾੜੇ ਗਾਣਿਆਂ ਦਾ ਗੰਦ ਹੈ।
ਚੰਗੀ ਲਿਖਤ ਕਲਮ ਚਲਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਨਿਆਂਪਾਲਿਕਾ ਵੀ ਸਦਾ ਨਿਆਂ ਕਰਨ ਜੀ,
ਪਰਧਾਨ ਮੰਤਰੀ ਤੋਂ ਕਿਤੇ ਨਹੀਂ ਡਰਨ ਜੀ।
ਸੱਚ ਵਾਲੀ ਤੱਕੜੀ ਤਲਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਹਾਦਸੇ ਨਾ ਹੋਣ ਜੀ ਕਿਤੇ ਵੀ ਰੇਲਾਂ ਦੇ,
ਨਸ਼ਾ ਬੰਦ ਹੋਵੇ ਵਿੱਚੋਂ ਜਾਣੋ ਜੇਲ੍ਹਾਂ ਦੇ।
ਕੈਦ ਪੂਰੀ ਹੋਈ ਤੋਂ ਰਿਹਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਮੁੰਡੇ ਕੁੜੀਆਂ ਦਾ ਨਾ ਕੋਈ ਵੱਟੇ ਮੁੱਲ ਜੀ,
ਰੀਤ ਇਹ ਪੁਰਾਣੀ ਸਭ ਜਾਵੇ ਭੁੱਲ ਜੀ।
ਨਹੀਂ ਪੁੱਤਾਂ ਧੀਆਂ ਦੀ ਵਿਕਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਵੱਡੇ ਵੱਡੇ ਜੱਜ ਨਾ ਵਿਕਣ ਮੁੱਲ ਨੂੰ,
ਨਿਆਂ ਇੰਨਸਾਫ ਦੇਣ ਸਭ ਕੁੱਲ ਨੂੰ।
ਸਿਫਾਰਸ਼ ਦੇ ਨਾਲ ਨਾ ਬਨਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਪਰਦੂਸ਼ਤ ਨਾ ਹੋਵੇ ਇਹੇ ਪੌਣ ਦੇਵਤਾ,
ਨੀਂਦ ਚੰਗੀ ਦੇਵੇ ਸਾਨੂੰ ਸੌਣ ਦੇਵਤਾ।
ਠੰਡੀ ਠੰਡੀ ਹਵਾ ਵੀ ਵਗਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।
ਲੜਨ ਨਹੀਂ ਮੁਸਲਮਾਨ ਸੀਆ ਸੁੰਨੀ ਹੈ,
ਚੰਗਾ ਸਾਲ ਆਵੇ ਵੀਹ ਸੌ ਤੇ ਉੱਨੀ ਹੈ।
ਚਾਨੀ ਬਰਗਾੜੀ ਦੀ ਲਿਖਾਈ ਹੋਵੇ ਜੀ,
ਫੇਰ ਨਵੇਂ ਸਾਲ ਦੀ ਵਧਾਈ ਹੋਵੇ ਜੀ।

—0—

# ਸ਼ਹੀਦੀ-ਸ੍ਰੀ ਗੁਰੂ ਤੇਗ ਬਹਾਦਰ ਜੀ

*ਮਹਿੰਦਰ ਸਿੰਘ ਮਾਨ*
*9915803554*

ਰਾਜ ਗੱਦੀ ਤੇ ਬੈਠਦਿਆਂ ਹੀ ਔਰੰਗਜ਼ੇਬ ਨੇ ਚੁੱਕ ਲਈ ਅੱਤ।
ਉਹ ਮੁਸਲਮਾਨ ਬਣਾਉਣ ਲਈ ਹਿੰਦੂਆਂ ਦੀ ਡੋਲ੍ਹਣ ਲੱਗ ਪਿਆ ਰੱਤ।
ਉਹ ਕਹੇ ਹਿੱਕ ਠੋਕ ਕੇ," ਹਿੰਦੁਸਤਾਨ 'ਚ ਰਹਿ ਸਕਦੇ ਨੇ ਕੱਲੇ ਮੁਸਲਮਾਨ।
ਜੇ ਕਰ ਇੱਥੇ ਰਹਿਣਾ ਹਿੰਦੂਉ ਤਾਂ ਤੁਸੀਂ ਬਣ ਜਾਉ ਸਾਰੇ ਮੁਸਲਮਾਨ।"
ਜਦ ਉਸ ਦਾ ਜ਼ੁਲਮ ਤੇ ਅੱਤਿਆਚਾਰ ਸੱਭ ਹੱਦਾਂ ਬੰਨੇ ਗਿਆ ਟੱਪ,
ਗੁਰੂ ਤੇਗ ਬਹਾਦਰ ਜੀ ਕੋਲ ਚੱਕ ਬੇਬੇ ਨਾਨਕੀ ਪਹੁੰਚੇ ਕਸ਼ਮੀਰੀ ਪੰਡਤ ਅੱਕ।
ਉਨ੍ਹਾਂ ਦੱਸਿਆ ਗੁਰੂ ਜੀ ਅਸੀਂ ਜਾ ਆਏ ਕੇਦਾਰ ਨਾਥ, ਪੁਰੀ, ਮਥੁਰਾ,ਬਦਰੀਨਾਥ।
ਕਿਸੇ ਨਾ ਸਾਡੀ ਬਾਂਹ ਫੜੀ ਹੁਣ ਬੜੀ ਆਸ ਨਾਲ ਆਏ ਹਾਂ ਤੁਹਾਡੇ ਪਾਸ।
"ਜੋ ਸਰਣਿ ਆਵੈ, ਤਿਸੁ ਕੰਠ ਲਾਵੈ,"ਗੁਰੂ ਜੀ ਨੇ ਆਖਿਆ ਸਹਿਜ ਸੁਭਾਅ ।
"ਕਦੇ ਵੀ ਉਹ ਜਾਂਦਾ ਨਹੀਂ ਹੋ ਕੇ ਨਿਰਾਸ਼, ਜੋ ਗੁਰੂ ਨਾਨਕ ਦੇ ਦਰ ਤੇ ਜਾਵੇ ਆ।
ਜੰਮੂ ਕਸ਼ਮੀਰ ਦੇ ਸੂਬੇਦਾਰ ਨੂੰ ਤੁਸੀਂ ਜਾ ਕੇ ਦਿਉ ਆਖ,
ਅਸੀਂ ਬਣ ਜਾਵਾਂਗੇ ਮੁਸਲਮਾਨ, ਜੇ ਉਹ ਗੁਰੂ ਤੇਗ ਬਹਾਦਰ ਨੂੰ ਬਣਾ ਲਏ ਮੁਸਲਮਾਨ।"
ਕਸ਼ਮੀਰੀ ਪੰਡਤਾਂ ਨੂੰ ਏਨਾ ਕਹਿ ਕੇ ਗੁਰੂ ਜੀ ਸੋਚਾਂ ਵਿੱਚ ਪੈ ਗਏ।
ਚਾਰੇ ਪਾਸੇ ਸੰਨਾਟਾ ਛਾਇਆ ਵੇਖ ਬਾਲ ਗੋਬਿੰਦ ਰਾਏ ਬੋਲ ਪਏ।
"ਪਿਤਾ ਜੀ, ਕੀ ਗੱਲ ਹੈ? ਕਿਉਂ ਚੁੱਪ ਹੋ? ਮੈਨੂੰ ਕੁਝ ਤਾਂ ਦੱਸੋ,
ਇਨ੍ਹਾਂ ਕਸ਼ਮੀਰੀ ਪੰਡਤਾਂ ਦੇ ਧਰਮ ਦੀ ਰੱਖਿਆ ਹਰ ਹੀਲੇ ਕਰੋ।"
ਗੁਰੂ ਜੀ ਨੇ ਆਖਿਆ," ਪੁੱਤਰ, ਤਾਂ ਹੀ ਇਨ੍ਹਾਂ ਦੇ ਧਰਮ ਦੀ ਰੱਖਿਆ ਸਕਦੀ ਹੈ ਹੋ,
ਜੇ ਕੋਈ ਮਹਾਂ ਪੁਰਖ ਦੇਵੇ ਬਲੀਦਾਨ ਛੱਡ ਦੁਨੀਆ ਦਾ ਮੋਹ।"
ਬਾਲ ਗੋਬਿੰਦ ਰਾਏ ਨੇ ਆਖਿਆ, "ਤੁਹਾਡੇ ਨਾਲੋਂ ਵੱਡਾ ਇੱਥੇ ਮਹਾਂ ਪੁਰਖ ਕਿਹੜਾ?
ਆਪਣੀ ਕੁਰਬਾਨੀ ਦੇ ਕੇ ਇਨ੍ਹਾਂ ਦੇ ਧਰਮ ਦੀ ਰੱਖਿਆ ਕਰੇ ਜਿਹੜਾ।"
ਬਾਲ ਗੋਬਿੰਦ ਰਾਏ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੂੰ ਹੋ ਗਿਆ ਵਿਸ਼ਵਾਸ।
ਇਹ ਜ਼ੁਲਮ ਤੇ ਅੱਤਿਆਚਾਰ ਦਾ ਮੁਕਾਬਲਾ ਕਰ ਸਕਦਾ ਪੂਰੀ ਤਾਕਤ ਨਾਲ।
ਬਾਲ ਗੋਬਿੰਦ ਰਾਏ ਨੂੰ ਗੁਰੂ ਨਾਨਕ ਦੀ ਗੱਦੀ ਦਾ ਵਾਰਸ ਥਾਪ।
ਕੁਰਬਾਨੀ ਦੇਣ ਤੁਰ ਪਏ ਦਿੱਲੀ ਵੱਲ ਗੁਰੂ ਜੀ ਪੰਜ ਸਿੰਘਾਂ ਨਾਲ ਆਪ।
ਔਰੰਗਜ਼ੇਬ ਨੇ ਗੁਰੂ ਜੀ ਤੇ ਇਸਲਾਮ ਕਬੂਲ ਕਰਨ ਲਈ ਪਾਇਆ ਜ਼ੋਰ।
ਉਸ ਦੀ ਗੱਲ ਮੰਨ ਲੈਂਦੇ, ਗੁਰੂ ਜੀ ਨਹੀਂ ਸਨ ਏਨੇ ਕਮਜ਼ੋਰ।
ਪਹਿਲਾਂ ਭਾਈ ਮਤੀ ਦਾਸ ਜੀ ਆਰੇ ਨਾਲ ਗਏ ਚੀਰੇ।
ਫਿਰ ਭਾਈ ਦਿਆਲਾ ਜੀ ਉਬਲਦੀ ਦੇਗ ਵਿੱਚ ਗਏ ਉਬਾਲੇ।
ਭਾਈ ਸਤੀ ਦਾਸ ਜੀ ਰੂੰ 'ਚ ਲਪੇਟ ਕੇ ਅੱਗ ਨਾਲ ਗਏ ਸਾੜੇ।
ਏਨਾ ਕੁਝ ਅੱਖੀਂ ਵੇਖ ਕੇ ਵੀ ਗੁਰੂ ਜੀ ਸਿਦਕੋਂ ਨਹੀਂ ਡੋਲੇ।
ਅੰਤ 'ਚ ਗੁਰੂ ਜੀ ਦਾ ਸੀਸ ,ਧੜ ਨਾਲੋਂ ਕਰ ਦਿੱਤਾ ਗਿਆ ਅਲੱਗ।
ਇੰਜ ਮਾਨਵਤਾ ਨੂੰ ਬਚਾਣ ਲਈ ਗੁਰੂ ਜੀ ਛੱਡ ਗਏ ਇਹ ਜੱਗ।

----0----

# ਆਜ਼ਾਦ ਹਿੰਦੋਸਤਾਨ ਹੈ

*ਅਮਰਜੀਤ ਜੋਸ਼ੀ, ਨਾਹਨ*
*9418453511*

ਆਜ਼ਾਦ ਹਿੰਦੋਸਤਾਨ ਹੈ, ਹਰ ਭਾਰਤੀ ਨੂੰ ਮਾਣ ਹੈ।
ਪਰ ਆਜ਼ਾਦੀ ਮਹਿਲਾਂ 'ਚ ਹੈ,
ਕੁੱਲੀਆਂ 'ਚ ਨਹੀਂ।
ਕੁਝ ਖਾਸ ਪੋਸ਼ਾਕਾਂ 'ਚ ਆਜ਼ਾਦੀ ਹੈ ਨਿੱਖਰੀ
ਜੁੱਲੀਆਂ 'ਚ ਨਹੀਂ
ਕੀ ਉਹ ਲੋਕ ਆਜ਼ਾਦ ਹਨ?
ਜਿਨ੍ਹਾਂ ਨੂੰ ਕੱਟਣਾ ਪੈਂਦਾ ਹੈ ਪੱਥਰ,
ਪੇਟ ਦੀ ਭੁੱਖ ਲਈ।
ਸੌਣਾ ਪੈਂਦਾ ਹੈ ਸੜਕ ਦੇ ਕੰਢੇ,
ਨੀਂਦਰ ਦੇ ਸੁੱਖ ਲਈ।
ਕੀ ਭਾਰਤ ਦੀ ਹਰ ਧੀ ਵਰਤ ਸਕਦੀ ਹੈ ਆਜ਼ਾਦੀ?
ਆਪਣਾ ਵਰ ਢੂੰਡਣ ਦੇ ਲਈ।
ਕੀ ਲਾਚਾਰ ਬੱਚੇ ਨੂੰ ਨਹੀਂ ਆਜ਼ਾਦੀ?
ਆਪਣੀ ਮਾਂ ਦੀ ਸੁੱਕੀ ਛਾਤੀ ਢੂੰਡਣ ਦੇ ਲਈ।
ਪਰ ਮਾਂ ਨੂੰ ਕਿੱਥੇ ਵਿਹਲ,
ਵੱਡਿਆਂ ਦੇ ਜੂਠੇ ਭਾਂਡੇ ਮਾਂਜਣ ਤੋਂ।
ਕੀ ਉਹ ਸੁੰਦਰੀ ਆਜ਼ਾਦ ਹੈ ?
ਜੋ ਖੋ ਦਿੰਦੀ ਹੈ ਆਪਣਾ ਬਦਾਮੀ ਰੰਗ ਪਿੰਡਾ,
ਕਿਸੇ ਦਾਨਵ ਦੀਆਂ ਬਾਹਾਂ 'ਚ।
ਮਿਲਾ ਦਿੰਦੀ ਏ ਆਪਣੇ ਸੌਂਫੀਏ ਸਾਹਾਂ ਨੂੰ,
ਕਾਮ ਮੱਤੇ ਸਾਹਾਂ 'ਚ
ਕੀ ਹਰ ਇੱਕ ਨੂੰ ਆਜ਼ਾਦੀ ਹੈ?
ਆਪਣੇ ਵਿਚਾਰ ਦੱਸਣ ਦੀ
ਜੋ ਬੋਲਦਾ ਹੈ ਆਪਣੀ ਬੋਲੀ,
ਕਿਸੇ ਵੀ ਕਿਸਮ ਦਾ ਢੌਂਗ ਰਚ,
ਦਾਗ਼ ਦਿੱਤੀ ਜਾਂਦੀ ਹੈ ਗੋਲੀ
ਉਹਦੀ ਭਖਦੀ ਹੋਈ ਹਿੱਕ 'ਚ
ਕਿਉਂਕਿ ਗਰਮੀ, ਗਰਮੀ ਨੂੰ ਮਾਰਦੀ ਹੈ।
ਜੋ ਲੜਦਾ ਹੈ ਸੱਚ ਲਈ,
ਭੰਡਦੀ ਹੈ ਸਰਕਾਰ, ਉਸ ਨੂੰ ਗ਼ੱਦਾਰ ਕਹਿਕੇ
ਇਹ ਸਭ ਕੁਝ ਕਰਦੀ ਹੈ ਸਰਕਾਰ,
ਰਹੀਸਾਂ ਦੀ ਗੁਲਾਮੀ 'ਚ ਰਹਿਕੇ
ਬਾਪ ਨੂੰ ਰੋਟੀ ਭਾਉਂਦੀ ਨਹੀਂ,
ਰਾਤੀਂ ਨੀਂਦਰ ਆਉਂਦੀ ਨਹੀਂ,
ਧੀ ਦੇ ਵਰ ਲਈ ਥਾਂ ਕੋਈ ਥਿਆਉਂਦੀ ਨਹੀਂ।
ਘਰ ਬੈਠੀ ਧੀ ਕੋਠੇ ਜਿੱਡੀ ਜਵਾਨ ਹੈ।
ਫਿਰ ਵੀ ਹਰ ਭਾਰਤੀ ਨੂੰ ਮਾਣ ਹੈ,
ਕਿਉਂ ਕਿ ਆਜ਼ਾਦ ਹਿੰਦੋਸਤਾਨ ਹੈ।
ਆਜ਼ਾਦ ਹਿੰਦੋਸਤਾਨ ਹੈ।

—0—

# ਅੱਗ ਨਾਲ ਖੇਡਣ ਦਾ

*ਸੁਰਜੀਤ 'ਦੇਵਲ'*
*9256367202*

ਰੱਬ ਵਰਗੇ ਤੁਸੀਂ ਜੇ, ਖੁਦਾ ਵਰਗੇ ਨੇ ਉਹ ਵੀ,
ਦੇਸ਼ ਵਾਸ਼ੀ ਨਾ ਕਿਤੋਂ ਦੇ ਮਾੜੇ।
ਅੱਗ ਨਾਲ ਖੇਡਣ ਦਾ ਸ਼ੌਕ ਰੱਖਦੇ,
ਪਾਉਂਦੇ ਮੁਲਕਾਂ ਦੇ ਹਾਕਮ ਪੁਆੜੇ।
ਪਰਦੇ ਦੇ ਪਿੱਛੇ ਬੀਨ ਹਾਕਮ ਵਜਾਉਂਦੇ ਨੇ।
ਮਾਵਾਂ ਦੇ ਪੁੱਤਾਂ ਨੂੰ ਹੱਦਾਂ ਉੱਤੇ ਮਰਵਾਉਂਦੇ ਨੇ।
ਰੰਡੀਆਂ ਨੇ ਹੁੰਦੀਆਂ ਧੀਆਂ ਭੈਣਾ ਦੋਵੇਂ ਪਾਸੀ,
ਵੱਸਦੇ ਘਰ ਕਈ ਉਜਾੜੇ
ਅੱਗ ਨਾਲ ਖੇਡਣ ਦਾ ..............।
ਦੇਸ਼ ਦੇ ਵਿਕਾਸ ਤੇ ਨਾ ਪੈਸਾ ਰਹੇ ਝੋਕ ਨੇ।
ਬੇ-ਰੁਜ਼ਗਾਰੀ, ਮਹਿੰਗਾਈ ਪੀੜੇ ਲੋਕ ਨੇ।
ਲਾ ਕੇ ਬਰੂਦ ਦੇ ਅੰਬਾਰ ਨੂੰ ਵਿਕਾਸ ਕਹਿੰਦੇ,
ਖੋਟੇ ਤੇ ਦਿਲਾਂ ਦੇ ਮਾੜੇ
ਅੱਗ ਨਾਲ ਖੇਡਣ ਦਾ ..............।
ਦੇਸ਼ ਵਾਸੀ ਮੰਗਦੇ ਅਮਨ ਖੁਸ਼ਹਾਲੀ ਨੇ।
ਹਾਕਮ ਗਰੂਰ ਮਾਰੇ ਅਕਲਾਂ ਤੋਂ ਖਾਲੀ ਨੇ।
ਹਾਕਮ ਨੇ ਲੋਕ ਜਿਹੜੇ ਹੱਥੀਂ ਨੇ ਕਮਾਉਂਦੇ ਕਾਮੇ,
ਕਿਰਤੀ, ਮਜ਼ੂਰ ਭੁੱਖੇ ਹਾੜੇਂ
ਅੱਗ ਨਾਲ ਖੇਡਣ ਦਾ ..............।
ਜਾਗੋ ਦੇਸ਼ ਵਾਸੀਓ ਜਗਾਵਾਂ ਦੋਹਾਂ ਦੇਸ਼ਾਂ ਨੂੰ।
ਲਾਹਦੋ ਨਿਕਾਬ ਜਿਹੜੇ ਪਾਉਂਦੇ ਨੇ ਕਲੇਸ਼ਾਂ ਨੂੰ।
ਪਾਣੀ ਨਾਲੋਂ ਪਤਲੇ ਪਿਆਰ ਪੈ ਗਏ 'ਦੇਵਲ' ਜਿਹੜੇ
ਕਦੇ ਸੀ ਸ਼ਹਿਦ ਤੋਂ ਗਾੜੇ
ਅੱਗ ਨਾਲ ਖੇਡਣ ਦਾ ..............।

—0—

## ਚੰਦਰੀ ਨਜ਼ਰ ਲੱਗ ਲਈ ਪੰਜਾਬ ਨੂੰ

*ਕਵੀਸ਼ਰ ਸਵਰਨ ਸਿੰਘ ਭੌਰ*
*9876115587*

ਪੰਜਾਬ ਦੇ ਹਾਲਾਤ ਖਤਰੇ 'ਚ ਘੁੰਮਦੇ
ਮੌਤ ਦੇ ਚਰਨ ਗੱਬਰੂ ਨੇ ਝੂੰਮਦੇ
ਨਿਕੀ ਜਹੀ ਸਰਿੰਜ ਪੁਟਤਾ ਗੁਲਾਬ ਨੂੰ
ਚੰਦਰੀ ਨਜ਼ਰ ਲੱਗ ਗਈ ਪੰਜਾਬ ਨੂੰ।।
ਨੱਛਿਆ ਪੰਜਾਬ ਵਿੱਚ ਜੰਗ ਛੇੜਿਆ
ਵਸਦੇ ਘਰਾਂ 'ਚੋਂ ਪੁਠਾ ਪਿਆ ਗੇੜਿਆ
ਮੰਨ ਦੇ ਨਹੀਂ ਇੱਕ ਦੂਜੇ ਦੇ ਹਿਸਾਬ ਨੂੰ
ਚੰਦਰੀ................................।
ਵੇਚੀ ਜਾਂਦੇ ਲੋਕੀਂ ਆਪਣੀ ਜ਼ਮੀਰ ਨੂੰ
ਟੀਵੀ ਉੱਤੇ ਵੇਖੋ ਤੁਸੀਂ ਤਸਵੀਰ ਨੂੰ
ਵਸਦੇ ਘਰਾਂ 'ਚੋਂ ਪਾ ਦਿੱਤਾ ਸਲਾਬ ਨੂੰ
ਚੰਦਰੀ................................।
ਫੋਨ ਵਾਲੀ ਕੀਤੀ ਵਗਿਆਨ ਖੋਜ ਹੈ
ਲੋਕਾਂ ਨੇ ਬਣਾ ਲਿਆ ਅਮੀਰੀ ਚੋਜ ਹੈ
ਹੋਜੂ ਥੋੜਾ ਕੰਮ ਆਖਿਆ ਮੈਂ ਸਾਹਿਬ ਨੂੰ
ਚੰਦਰੀ................................।
ਸੁਖ ਸੁਖਣਾ ਲਏ ਜਾਲ ਨੇ
ਨੱਸ਼ੇ ਦੇ ਸੁਦਾਗਰਾ ਨੇ ਦਿੱਤੇ ਗਾਲ ਨੇ
ਜਹਿਰ ਵਾਲੀ ਲਾ ਦਿੱਤਾ ਉਹਨਾਂ ਦਾਬ ਨੂੰ
ਚੰਦਰੀ................................।
ਨਸ਼ੇ ਪਿਛੇ ਪੁੱਤ ਮਾਪਿਆਂ ਨੂੰ ਮਾਰਦੇ
ਕੱਢ ਦੇ ਬਚਨ ਮੁੱਖ ਵਿਚੋਂ ਖਾਰਦੇ
ਗੁੱਟ ਹੁੰਦੇ ਪਹਿਲਾ ਪੀਕੇ ਤੇ ਸ਼ਰਾਬ ਨੂੰ
ਚੰਦਰੀ................................।
ਦਿੱਤੀਆਂ ਨੇ ਮਾਰ ਚਿੱਟੇ ਨੇ ਜਵਾਨੀਆਂ
ਸੌਹਿਰਿਆ ਤੋਂ ਪੈਕੇ ਬੈਠੀਆਂ ਜਨਾਨੀਆਂ
ਸੁਫਨੇ 'ਚੋਂ ਭੈੜੇ ਵੇਖ ਦੇ ਖਵਾਬ ਨੂੰ
ਚੰਦਰੀ................................।
ਲੁਟਾਂ ਖੋਹਾ ਵਾਲੀ ਬੀਜਿਆ ਪਨੀਰੀ ਨੂੰ
ਲਾ ਲਿਆ ਕਲੰਕ ਵਿਰਸੇ ਅਮੀਰੀ ਨੂੰ
ਹੰਸ ਖਾਣ ਲੱਗ ਪਏ ਕੱਚੇ ਕਵਾਬ ਨੂੰ
ਚੰਦਰੀ................................।
ਡਾਲਰਾ ਦੇ ਝਾਂਸੇ ਪ੍ਰਵਾਰ ਬੰਨਿਆ
ਪਿਛੋ ਮਾਰ ਦਿੱਤੀ ਨਿਰਦੋਸ਼ ਕੰਨਿਆ
ਕਰ ਦਿੱਤਾ ਗੰਧਲਾ ਹੈ ਪੰਜਆਬ ਨੂੰ
ਚੰਦਰੀ................................।
ਨੇਕੀ ਅਤੇ ਬਦੀ ਬੰਦੇ ਨਾਲ ਜਾਵੇਗੀ
ਸਮਾਜ ਵਿੱਚ ਭੌਰ, ਉਹੋ ਸੋਭਾ ਪਾਵੇਗੀ
ਖਟ ਕੇ ਤੇ ਜਾਈਐ, ਨੇਕੀ ਵਾਲੇ ਨਾਬ ਨੂੰ
ਚੰਦਰ ਨਜ਼ਰ ਲੱਗ ਗਈ ਪੰਜਾਬ ਨੂੰ।

—0—

## ਗੀਤ

*ਗੁਰਨਾਮ ਸਿੰਘ ਬਿਜਲੀ*
*9463823495*

ਨਵੇਂ ਸਾਲ ਦੇ ਸੂਰਜਾ, ਤੂੰ ਖੁਸ਼ੀਆਂ ਲਿਆਵੀਂ-
ਪੌਣਾਂ ਸੰਗ ਅਠਖੇਲੀਆਂ, ਤੂੰ ਕਰਦਾ ਆਵੀਂ!
ਹੈ ਵਾਤਾਵਰਣ ਸੰਸਾਰ ਦਾ, ਪ੍ਰਦੂਸ਼ਤ ਹੋਇਆ-
ਇੱਥੇ-ਉੱਥੇ ਹਰ ਥਾਂ ਹਰ ਬੂਟਾ ਰੋਇਆ-
ਅਮਨ ਦੀ ਘੁੱਗੀ ਸਹਿਮ ਕੇ ਹੈ ਨੁੱਕਰੇ ਲੱਗੀ,
ਜੰਗਬਾਜਾਂ-ਦਰਿੰਦਿਆਂ ਨੂੰ ਆ ਸਮਝਾਵੀਂ!
ਮਲਕ ਭਾਗੋਆਂ ਨੇ ਹੈ ਅੱਜ ਅੱਤ ਮਚਾਈ-
ਲਾਲੋਆਂ ਦੀ ਕਿਰਤ ਉਹ ਜਾਂਦੇ ਨੇ ਖਾਈ-
ਰੋਸ ਮੁਜ਼ਾਹਰੇ ਕਰਨ ਜ਼ੋ ਲੋਕਾਂ ਵਿੱਚ ਬਹਿ ਕੇ,
ਕਿਰਤ ਦੁਆ ਕੇ ਉਹਨਾਂ ਨੇ ਸੀਨੇ ਠੰਡ ਪਾਵੀ!
ਸੜਕਾਂ ਉੱਤੇ ਫਿਰਦੀਆਂ, ਅੱਧ ਨੰਗੀਆਂ ਨਾਰਾਂ-
ਹੁੱਲੜ ਮਚਾਉਂਦੇ ਗੱਭਰੂ, ਲੈ ਲੰਬੀਆਂ ਕਾਰਾਂ-
ਸਤਿਕਾਰ ਨਾ ਕਰਦੇ ਕਿਸੇ ਦਾ, ਨਸ਼ਿਆਂ ਵਿੱਚ ਰਹਿੰਦੇ,
ਸੁਮੱਤ ਬਖਸ਼ ਦੇ ਇਨ੍ਹਾਂ ਨੂੰ, ਸਿੱਧੇ ਰਾਹ ਪਾਵੀਂ।
ਕਿਰਨਾਂ ਤੂੰ ਆਪਣੀਆਂ, ਉਹਨਾਂ ਵੱਲ ਘੱਲੀਂ-
ਜੋ ਕਰਨ ਘੁਟਾਲੇ ਰੱਜ ਕੇ, ਤੇ ਸਾਰਨ ਗੱਲੀਂ-
ਕਰੂ ਸੁਆਗਤ 'ਬਿਜਲੀ' ਤੂੰ ਖੁਸ਼ੀਆਂ ਵੰਡੀਂ,
ਹਰ ਸਾਲ ਦੇ ਵਾਂਗਰਾਂ, ਚੱਲਦਾ ਹੀ ਜਾਵੀਂ!
ਨਵੇਂ ਸਾਲ ਦੇ ਸੂਰਜਾ, ਤੂੰ ਖੁਸ਼ੀਆਂ ਲਿਆਵੀਂ-
ਪੌਣਾਂ ਸੰਗ ਅਠਖੇਲੀਆਂ, ਤੂੰ ਕਰਦਾ ਆਵੀਂ!

—0—

# ਭਾਈ ਮਤੀ ਦਾਸ ਜੀ ਲਈ

ਏਨੀ ਗੱਲ ਦੱਸੋ ਦੇਈਂ ਯਾਰ ਮੇਰੇ ਆਰਿਆ,
ਕਿ ਮਤੀਦਾਸ ਆਪਣਾ ਧਰਮ ਨਹੀਂ ਹਾਰਿਆ।
ਟੁੱਟਿਆ ਪਹਾੜ ਜਿਹੜਾ ਸਿਰ ਉੱਤੇ ਜਰ ਲੈਣਾ,
ਸੱਚ ਅਤੇ ਝੂਠ ਦਾ ਨਿਤਾਰਾ ਤੂੰ ਹੀ ਕਰ ਲੈਣਾ।
ਦੱਸ ਭਲਾਂ ਕਾਜ਼ੀ ਕਾਹਤੋਂ ਫਿਰੇ ਹੰਕਾਰਿਆ?
ਏਨੀ ਗੱਲ ਦੱਸ ..........................।
ਕੱਸ ਦੇ ਜਲਾਦਾ ਜਿੰਨਾ ਫੱਟਿਆਂ 'ਚ ਕੱਸ ਹੁੰਦਾ,
ਹੱਸ ਓ ਜਲਾਦਾ ! ਜਿੰਨਾ ਹੋਰ ਤੈਥੋਂ ਹੱਸ ਹੁੰਦਾ।
ਹੂਰਾਂ ਦੇ ਬਹਿਸ਼ਤਾਂ ਦਾ ਝੱਖ ਕਾਹਤੋਂ ਮਾਰਿਆ?
ਏਨੀ ਗੱਲ ਦੱਸ ..........................।
ਸੀਸ ਉੱਤੇ ਰੱਖ ਆਰਾ ਜਦੋਂ ਮੈਨੂੰ ਚੀਰਨਾ,
ਮੁੱਖ ਮੇਰਾ ਰੱਖਣਾ ਗੁਰੂ ਜੀ ਵੱਲ ਵੀਰਨਾ।
ਇਸ ਵੇਲੇ ਏਹੋ ਮੇਰੇ ਦਿਲ ਨੇ ਪੁਕਾਰਿਆ,
ਏਨੀ ਗੱਲ ਦੱਸ ..........................।.।
ਚੜ੍ਹਿਆ ਸ਼ਹੀਦੀ ਵਾਲਾ ਅੱਜ ਮੈਨੂੰ ਚਾਅ ਹੈ,
ਇਕੋ ਇਕ ਤੂੰ ਹੀ ਮੇਰਾ ਮੌਕੇ ਦਾ ਗਵਾਹ ਹੈ।
ਵਗ ਵਗ ਵਗ ਮੇਰੇ ਲਹੂ ਦਿਆ ਧਾਰਿਆ,
ਏਨੀ ਗੱਲ ਦੱਸ ..........................।
ਲਹੂ ਵਿੱਚ ਲੱਥ-ਪੱਥ ਭਾਵੇਂ, ਹੱਡ-ਮਾਸ ਹੈ,
ਬੁੱਲ੍ਹਾਂ ਉੱਤੇ ਜਪੁਜੀ ਦੀ ਅਜੇ ਵੀ ਮਿਠਾਸ ਹੈ।
ਦੇ ਕੇ ਸ਼ਹੀਦੀ 'ਚਰਨ' ਤਪਿਆਂ ਨੂੰ ਠਾਰਿਆ,
ਏਨੀ ਗੱਲ ਦੱਸ ..........................।
ਏਨੀ ਗੱਲ ਦੱਸ ਦੇਈਂ ਯਾਰ ਮੇਰੇ ਆਰਿਆ,
ਕਿ ਮਤੀਦਾਸ ਆਪਣਾ ਧਰਮ ਨਹੀਂ ਹਾਰਿਆ।

ਚਰਨ ਸੀਚੇਵਾਲੀ
9888802323

◆◆◆◆◆◆◆◆◆◆◆◆◆◆◆

# ਅਸਾਂ ਕੰਧ ਜ਼ੁਲਮ ਦੀ ਢਾਉਣੀ

ਅਸਾਂ ਜਾਗ ਅਣਖ ਦੀ ਲਾਉਣੀ ਦੇ ਕੇ ਸਿਰ ਆਪਣਾ,
ਅਸਾਂ ਘੂਕ ਸੁੱਤੀ ਕੌਮ ਜਗਾਉਣੀ ਦੇ ਕੇ ਸਿਰ ਆਪਣਾ।
ਗੀਤ ਤੇਰੀ ਉਲਫ਼ਤ ਦੇ ਅਸੀਂ ਨਹੀਓਂ ਗਾਉਣ ਆਏ,
ਮੱਥਾ ਅਸੀਂ ਡਾਢਿਆਂ ਪਹਾੜਾਂ ਨਾਲ ਲਾਉਣ ਆਏ।
ਫਤਿਹ 'ਬੋਲੇ ਸੋ ਨਿਹਾਲ' ਬੁਲਾਉਣੀ ਦੇ ਕੇ ਸਿਰ ਆਪਣਾ।
ਅਸਾਂ ਜਾਗ ..............................।

ਦੇ ਨਾ ਡਰਾਵਾ ਸਾਨੂੰ ਕੰਧਾਂ ਵਿੱਚ ਚਿਣਨਾ,
ਕੂੜ ਦੀਆਂ ਕੰਧਾਂ ਨਾਲ ਕੱਦ ਸਾਡੇ ਮਿਣ ਨਾ।
ਅਸਾਂ ਕੰਧ ਜ਼ੁਲਮ ਦੀ ਢਾਉਣੀ ਦੇ ਕੇ ਸਿਰ ਆਪਣਾ।
ਅਸਾਂ ਜਾਗ ..............................।

ਅੱਗੇ ਪਿਛੇ ਤੇਰੇ ਸਦਾ ਰਹਿਣਾ ਇਹ ਠਾਣਾ ਨਈਂ,
ਝੂਠੀਆਂ ਕਚਹਿਰੀਆਂ ਨੇ ਨਾਲ ਤੇਰੇ ਜਾਣਾ ਨਈਂ।
ਅਸਾਂ ਮੌਤ ਅੱਜ ਆਪਣੀ ਵਿਆਹੁਣੀ ਦੇ ਕੇ ਸਿਰ ਆਪਣਾ,
ਅਸਾਂ ਜਾਗ ..............................।

ਕਦ ਅਸਾਂ ਮੰਗੀ ਤੈਥੋਂ ਜੀਵਨ ਦੀ ਭਿੱਖਿਆ ਹੈ?
ਆਉਣ ਲੱਗੇ ਦਾਦੀ ਸਾਨੂੰ ਦਿੱਤੀ ਏਹੋ ਸਿੱਖਿਆ ਹੈ।
'ਚਰਨ' ਹੱਸ ਕੇ ਸ਼ਹੀਦੀ ਪਾਉਣੀ ਦੇ ਕੇ ਸਿਰ ਆਪਣਾ,
ਅਸਾਂ ਜਾਗ ..............................।

ਚਰਨ ਸੀਚੇਵਾਲੀ
9888802323


ਚਰਨ ਸੀਚੇਵਾਲੀ
9888802323

◆◆◆◆◆◆◆◆◆◆◆◆◆◆◆

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

# ਇਸ ਮਹੀਨੇ ਦੇ ਲੇਖਕ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਮਹਿੰਦਰ ਸਿੰਘ ਖਹਿਰਾ


ਸ. ਅਮਰੀਕ ਸਿੰਘ ਸ਼ੇਰ ਖਾਂ


ਡਾ. ਕੁਲਵੰਤ ਕੌਰ


ਸ. ਗੁਰਮੇਲ ਸਿੰਘ ਖਾਲਸਾ


ਸ. ਬਲਵਿੰਦਰ ਸਿੰਘ ਚਾਨੀ


ਸ. ਰਣਜੀਤ ਸਿੰਘ ਹੈਡਮਾਸਟਰ


ਪ੍ਰੋ: ਜਸਵੰਤ ਸਿੰਘ ਕੈਲਵੀ


ਸ਼੍ਰੀ ਅਮਰਜੀਤ ਜੋਸ਼ੀ


ਸ. ਇਕਵਾਕ ਸਿੰਘ ਪੱਟੀ


ਸ. ਗੁਰਨਾਮ ਸਿੰਘ ਬਿਜਲੀ


ਸ. ਅਵਤਾਰ ਸਿੰਘ ਮਿਸ਼ਨਰੀ


ਸ਼੍ਰੀ ਰਮੇਸ਼ ਬੱਗਾ ਚੋਹਲਾ


ਸ. ਹਰਨੇਕ ਸਿੰਘ ਕੋਮਲ


ਸ. ਮਹਿੰਦਰ ਸਿੰਘ ਮਾਨ


ਕਵੀਸ਼ਰ ਸਵਰਨ ਸਿੰਘ ਭੌਰ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036